

# ਗੁਰ ਗੀਤਾਂਜਲੀ

(ਮਿੱਠੀਆਂ ਸੁਰਾਂ ਦੇ ਮਹਾਨ ਸਾਧਕ)

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਗੀਤਕਾਰ:

**ਮਾਸਟਰ ਅਮਰੀਕ ਸਿੰਘ**

## ਲੇਖਕ ਦੀਆਂ ਹੋਰ ਪੁਸਤਕਾਂ

| | |
|---|---|
| 1. ਪਹਿਲਾ ਉਭਾਰ | (ਗੀਤ-ਕਵਿਤਾਵਾਂ) |
| 2. ਪੰਖੜੀਆਂ | (ਕਵਿਤਾ) |
| 3. ਸ਼ਾਮ ਦੀ ਮਹਿਕ | (ਗ਼ਜ਼ਲ-ਸੰਗ੍ਰਹਿ) |
| 4. ਦਰਦ ਦਾ ਅਹਿਸਾਸ | (ਗ਼ਜ਼ਲ-ਸੰਗ੍ਰਹਿ) |
| 5. ਮਿੱਠੀਆਂ ਮਿਰਚਾਂ | (ਵਿਅੰਗ-ਕਾਵਿ) |
| 6. ਸੱਚੀ ਤੇਰੀ ਸ਼ਿਫ਼ਤ | (ਗੀਤ) |
| 7. ਜਿਨ ਮਾਰਗ ਦੀਆ ਬਤਾਏ | (ਮਹਾਂਕਾਵਿ) |
| 8. ਸ਼ੇਅਰਾਂ ਦਾ ਸ਼ੀਰਾਜ਼ਾ | |
| 9. ਬਹਾਰ-ਏ-ਗ਼ਜ਼ਲ (ਪ੍ਰੈਸ ਵਿੱਚ) | (ਉਰਦੂ-ਗ਼ਜ਼ਲਾਂ) |
| 10. दोहों के जाम -- नेताओं के नाम | (हिन्दी) |

2009

ISBN-978-81-89869-77-9



Udaan Publications,
Mansa-151505, India.
01652-233087, 098148-09219
udaan123@rediffmail.com
Printed & Bound at Lucky Enterprises, Delhi



---

**Gur Geetanjali (Ghazals)**

By Master Amrik Singh
New Lallepur Byepass, Sabji Mandi, Elnabad - 125102
Disst.: Sirsa (HARYANA)
Phone: 093541-24515

---

# ਸਮਰਪਨ

ਮਿੱਠੀਆਂ ਸੁਰਾਂ ਦੇ ਮਹਾਨ ਸਾਧਕ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਦੇ ਪੰਜਾਹ ਸਾਲਾ ਹਲੀਮੀ-ਰਾਜ ਨੂੰ।

# ਆਪਣੇ ਮੁਰਸ਼ਦ ਦਾ ਗੀਤ-ਕਾਰ: ਮਾਸਟਰ ਅਮਰੀਕ ਸਿੰਘ

ਮਾਸਟਰ ਅਮਰੀਕ ਸਿੰਘ, ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਤੋਂ, 'ਸੰਤ ਤਰਨ ਸਿੰਘ ਵਹਿਮੀ ਪੁਰਸਕਾਰ' ਨਾਲ ਸਨਮਾਨਿਤ, ਇਕ ਦਰਜਨ ਤੋਂ ਵੱਧ ਪੁਸਤਕਾਂ ਦਾ ਰਚੇਤਾ ਹੈ। ਪਿਛਲੀ ਅੱਧੀ ਸਦੀ ਤੋਂ ਉਸ ਦੀ ਕਵਿਤਾ ਦਾ ਸਫ਼ਰ ਨਿਰੰਤਰ ਜਾਰੀ ਹੈ। ਭਾਵੇਂ ਉਸਨੇ ਸਫ਼ਲ ਨਿਬੰਧਕਾਰ ਅਤੇ ਸਫ਼ਰਨਾਮਾ ਲੇਖਕ ਦੇ ਤੌਰ 'ਤੇ ਵੀ ਆਪਣੀ ਪਹਿਚਾਨ ਬਣਾ ਲਈ ਹੈ, ਪਰ ਬੁਨਿਆਦੀ ਤੌਰ 'ਤੇ ਉਹ ਕਵੀ ਹੈ। ਉਸਨੇ ਭਾਵੇਂ ਗ਼ਜ਼ਲਾਂ, ਸ਼ੇਅਰਾਂ ਅਤੇ ਬੈਂਤ ਵਿਚ ਵਿਅੰਗ ਕਾਵਿ ਅਤੇ ਇਕ ਮਹਾਂ ਕਾਵਿ ਵੀ ਗੁਰੂ ਖਾਲਕ ਸਿੰਘ ਜੀ ਬਾਰੇ ਲਿਖਿਆ ਹੈ, ਪਰ ਉਸਦਾ ਬਹੁਤਾ ਹੱਥ ਗੀਤਾਂ 'ਤੇ ਹੀ ਖੁੱਲ੍ਹਦਾ ਹੈ। ਗੀਤ ਲਿਖਣਾ ਉਸ ਦੇ ਸਹਿਜ ਰਚਨਾ ਕਰਮ ਦਾ ਇਕ ਵਿਸ਼ੇਸ਼ ਕਰਤਾਰੀ ਕਾਰਜ ਹੋ ਨਿਬੜਦਾ ਹੈ। ਇਹਨਾਂ ਗੀਤਾਂ ਦਾ ਰੰਗ ਹੋਰ ਵੀ ਉਘੜਵਾਂ ਹੋ ਜਾਂਦਾ ਹੈ, ਜਦੋਂ ਉਹ ਆਪਣੇ ਕਾਮਲ ਮੁਰਸ਼ਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫ਼ਤ-ਸਲਾਹ ਵਿਚ ਇਹਨਾਂ ਦੀ ਰਚਨਾ ਕਰਦਾ ਹੈ।

ਸਾਡੇ ਸੂਫ਼ੀਆਂ ਦਾ ਕਥਨ ਹੈ:

ਇਸ਼ਕ ਅਲਾਹ ਚੰਬੇ ਦੀ ਬੂਟੀ,
ਮੁਰਸ਼ਦ ਮਨ ਵਿਚ ਲਾਈ ਹੂ।
(ਸੁਲਤਾਨ ਬਾਹੂ)

ਕਾਮਲ ਸ਼ੌਕ ਮਾਹੀ ਦਾ ਮੈਨੂੰ,
ਨਿੱਤ ਰਹੇ ਜਿਗਰ ਵਿਚ ਵਸਦਾ,
ਲੂੰ ਲੂੰ ਰਸਦਾ।
(ਹਾਸ਼ਮ ਸ਼ਾਹ)

ਸੋ ਜਿਹੋ ਜਿਹਾ ਇਸ਼ਕ ਸਾਡੇ ਭਗਤਾਂ ਸੂਫ਼ੀਆਂ ਨੇ ਆਪਣੇ ਆਪਣੇ ਅਕੀਦੇ ਅਨੁਸਾਰ ਆਪਣੇ ਮੁਰਸ਼ਦਾਂ ਪਿਆਰਿਆਂ ਨਾਲ ਕੀਤਾ ਹੈ, ਉਹੋ ਜਿਹਾ ਹੀ ਪ੍ਰੇਮ ਮਾਸਟਰ ਅਮਰੀਕ ਸਿੰਘ ਦਾ ਆਪਣੇ ਗੁਰ-ਚਰਨਾਂ ਨਾਲ ਹੈ। ਉਹ ਦੁਨਿਆਵੀ ਵਿਅਕਤੀ ਹੁੰਦਾ ਹੋਇਆ ਵੀ ਗੁੱਝੀਆਂ ਰਮਜ਼ਾਂ ਨੂੰ ਸਮਝਦਾ ਹੈ। ਖਾਮੋਸ਼ ਨੈਣਾਂ ਦੀ ਭਾਸ਼ਾ ਸੁਨਣ ਤੇ ਸਮਝਣ ਦੇ ਸਮਰੱਥ ਹੈ। ਇਹ ਸਭ ਇਸ ਲਈ ਸੰਭਵ ਹੋ ਸੱਕਿਆ ਹੈ ਕਿਉਂ ਜੁ ਆਪਣੇ ਸਤਿਗੁਰੂ ਪ੍ਰਤੀ ਉਸਦਾ ਸਮਰਪਣ ਸੰਪੂਰਨ ਹੈ।

ਮਾਸਟਰ ਜੀ ਦੀ ਆਪਣੇ ਸਤਿਗੁਰੂ ਪ੍ਰਤੀ ਅਸੀਮ ਸ਼ਰਧਾ ਆਪਣੇ ਇਹਨਾਂ ਗੀਤਾਂ ਅਤੇ ਕੁਝ ਕੁ ਕਵਿਤਾਵਾਂ ਵਿਚ ਆਪਣੇ ਸਤਿਗੁਰੂ ਦੀਆ ਬਖ਼ਸ਼ਸ਼ਾਂ ਦੇ ਭਰੇ ਭੰਡਾਰੇ ਦਾ ਵਰਨਣ ਕਰਦਾ ਹੈ। ਉਸ ਘੜੀ ਨੂੰ ਸੁੱਲਖਣੀ ਸਮਝਦਾ ਹੈ ਜਿਹੜੀ ਸ਼ਹੁ ਦੇ ਦਰਸ ਦੀਦਾਰ ਵਿਚ ਜਾਂ ਫਿਰ ਉਸ ਦੀ ਯਾਦ-ਸਿਮਰਨ ਵਿਚ ਬਤੀਤ ਹੁੰਦੀ ਹੈ। ਉਸਨੂੰ ਆਪਣੇ ਸਤਿਗੁਰੂ ਦੇ ਦੁਆਰੇ ਤੋਂ ਕੋਈ ਖਾਲੀ ਮੁੜਦਾ ਨਜ਼ਰ ਨਹੀਂ ਆਉਂਦਾ। ਹਰ ਸੁਆਲੀ ਉਸਦੇ ਦਰ ਤੋਂ ਝੋਲੀ ਭਰਕੇ ਵਾਪਸ ਮੁੜਦਾ ਹੈ। ਉਹ ਵੱਡਿਆਂ ਦਾ ਵੀ ਬੇਲੀ ਹੈ ਅਤੇ ਛੋਟਿਆਂ ਦਾ ਵੀ ਮੀਤ ਪਿਆਰਾ ਹੈ। ਧਨਵਾਨ ਉਸਦੇ ਦਰ ਤੋਂ ਆਪਣੇ ਧਨ ਨੂੰ ਸੁਕਾਰਥੇ ਲਾਉਣ ਦੀ ਮੱਤ ਲੈਣ ਜਾਂਦੇ ਹਨ ਅਤੇ ਨਿਰਧਨ ਦਰਗਾਹੀ ਦੌਲਤ ਨਾਲ ਮਾਲੋ ਮਾਲ ਹੋਣ ਲਈ।

ਮਾਸਟਰ ਜੀ ਨੂੰ ਮੁਰਸ਼ਦ ਤੋਂ ਬਿਨਾ ਬਿਤਾਇਆ ਵਕਤ ਉਸੇ ਤਰ੍ਹਾਂ ਪਰੇਸ਼ਾਨ ਕਰ ਰਿਹਾ ਹੈ, ਜਿਵੇਂ ਕਦੇ ਹੀਰ ਨੂੰ ਪਰੇਸ਼ਾਨੀ ਹੋਈ ਸੀ, ਉਹਨਾਂ ਦਿਨਾਂ ਦੀ ਜਦੋ ਅਜੇ ਉਹ ਰਾਂਝੇ ਦੇ ਲੜ ਨਹੀਂ ਸੀ ਲੱਗੀ;

ਜੋ ਰਾਂਝਣ ਬਾਝੋਂ ਗੁਜਰੇ

ਕਵੀ, ਸੱਜਣ ਵੱਲੋਂ ਆਉਣ ਵਾਲੇ ਸੁੱਖ ਸੁਨੇਹੜਿਆ ਦਾ ਤਲਬਗਾਰ ਹੈ। ਉਹ ਗੁਰੂ ਦੀਦ ਲਈ ਰਾਹਾਂ ਵਿਚ ਨੈਣ ਵਿਛਾਈ ਬੈਠਾ ਹੈ ਅਤੇ ਉਸਦੀ ਹਰ ਜੋਦੜੀ, ਹਰ ਅਰਜੋਈ ਹਰ ਬੇਨਤੀ ਦਰਸ ਦੀਦਾਰ ਦੀ ਉਮੰਗ ਨਾਲ ਬਿਹਬਲ ਨਜ਼ਰ ਆਉਂਦੀ ਹੈ। ਉਹ ਆਪਣੇ ਸਤਿਗੁਰੂ ਤੋਂ ਬਿਨਾਂ ਦੁਨੀਆਂ ਵਿਚ ਹੋਰ ਕਿਸੇ ਦੀ ਮਿਹਰ ਦਾ ਮੁਥਾਜ ਨਹੀਂ ਹੋਣਾ ਚਾਹੁੰਦਾ।

ਮਾਸਟਰ ਜੀ ਦੇ ਇਹ ਛੋਟੇ ਛੋਟੇ ਗੀਤ ਕਲਾ ਪੱਖੋਂ ਵੀ ਉਤਕ੍ਰਿਸ਼ਟ ਕਾਵਿ ਦਾ ਨਮੂਨਾ ਹਨ। ਸਿਧੇ ਸਰਲ ਸ਼ਬਦ, ਬਿਨਾਂ ਅਲੰਕਾਰਾਂ ਦੀ ਲਗ ਲਬੇੜ ਤੋਂ, ਬੜੇ ਅਸਰ ਭਰਪੂਰ ਹਨ ਕਿਉਂਕਿ ਇਹ ਦਿਲ ਦੀ ਗਹਿਰਾਈ ਵਿਚੋਂ ਨਿਕਲੇ ਹਨ।

ਉਮੀਦ ਕਰਦਾ ਹਾਂ ਕਿ ਮਾਸਟਰ ਜੀ ਵਾਂਗ ਹੀ, ਹੋਰ ਅਨੇਕਾਂ ਪ੍ਰੀਤ-ਦੀਵਾਨੀਆਂ ਰੂਹਾਂ, ਗੁਰੂ ਚਰਨਾਂ ਦੇ ਪ੍ਰੇਮੀ ਜਿਊੜੇ, ਮੁਰਸ਼ਦ ਤੋਂ ਵਾਰਨੇ ਜਾਂਦੀ ਇਸ ਰਚਨਾ ਦੇ ਪਾਠ ਵਿਚੋਂ ਦਿਲੀ ਤਸਕੀਨ ਹਾਸਲ ਕਰਨਗੇ। ਮਾਸਟਰ ਜੀ ਦੀ ਲੰਮੀ ਉਮਰ ਤੇ ਚੰਗੀ ਸਿਹਤ ਦੀ ਕਾਮਨਾ ਕਰਦਾ ਹਾਂ ਤਾਂ ਜੋ ਉਸ ਦੇ ਹਿਰਦੇ ਦੀਆਂ ਤਹਿਆਂ ਵਿਚੋਂ ਇਹੋ ਜਿਹੇ ਪ੍ਰੇਮ-ਰਸ ਵਿਚ ਭਰਪੂਰ ਕਾਵਿ ਦੇ ਸੋਮੇ ਫੁੱਟਦੇ ਰਹਿਣ ਅਤੇ ਸੰਗਤਾਂ ਨਿਹਾਲ ਹੁੰਦੀਆਂ ਰਹਿਣ।

ਬੂਟਾ ਸਿੰਘ 'ਵਿਰਕ' (ਡਾ.)
ਪ੍ਰਿੰਸੀਪਲ,
ਸ੍ਰੀ ਗੁਰੂ ਹਰੀ ਸਿੰਘ ਕਾਲਜ,
ਸ੍ਰੀ ਜੀਵਨ ਨਗਰ (ਸਰਸਾ)

# ਪੀਰ ਮੁਰੀਦਾਂ ਪਿਰਹੜੀ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ
ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ

–ਗੁਰੂ ਅੰਗਦ ਦੇਵ ਜੀ

ਗੁਰ ਚਰਨ ਲਾਗੇ ਦਿਨ ਸਭਾਗੇ
ਆਪਣਾ ਪਿਰੁ ਜਾਪਏ

–ਗੁਰੂ ਅਮਰਦਾਸ ਜੀ

ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ
ਜਿਨ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਨਾਈ

–ਗੁਰੂ ਰਾਮਦਾਸ ਜੀ

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ
ਬਿਲਪ ਕਰੇ ਚਾਤ੍ਰਿਕ ਕੀ ਨਿਆਈ
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ

–ਗੁਰੂ ਅਰਜਨ ਦੇਵ ਜੀ

ਮਾਨ ਸਰੋਵਰ ਹੰਸਲਾ, ਖਾਇ ਮਾਣਕ ਮੋਤੀ
ਕੋਇਲ ਅੰਬ ਪਰੀਤਿ ਹੈ, ਮਿਲ ਬੋਲ ਸਰੋਤੀ
ਚੰਦਨ ਵਾਸੁ ਵਣਾਸਪਤਿ ਹੋਇ ਪਾਸ ਖਲੋਤੀ
ਲੋਹਾ ਪਾਰਸਿ ਭੇਟਿਐ, ਹੋਇ ਕੰਚਨ ਜੋਤੀ
ਨਦੀਆ ਨਾਲੇ ਗੰਗ ਮਿਲਿ, ਹੋਨਿ ਛੋਤ ਅਛੋਤੀ
ਪੀਰ ਮੁਰੀਦਾਂ ਪਿਰਹੜੀ, ਇਹ ਖੇਪ ਸਓਤੀ

–ਭਾਈ ਗੁਰਦਾਸ ਜੀ

ਅਲਫ਼ ਅੱਲਾ ਚੰਬੇ ਦੀ ਬੂਟੀ ਮੁਰਸ਼ਦ ਮਨ ਮੇਰੇ ਵਿੱਚ ਲਾਈ ਹੂ
ਨ਼ਫੀ ਅਸਬਾਤ ਦਾ ਪਾਣੀ ਮਿਲਿਆ, ਹਰ ਰਗੇ ਹਰ ਜਾਈ ਹੂ
ਅੰਦਰ ਬੂਟੀ ਮੁਸ਼ਕ ਮਚਾਇਆ, ਜਦ ਫੁੱਲਣ ਪਰ ਆਈ ਹੂ
ਜੀਵੇ ਮੁਰਸ਼ਦ ਕਾਮਲ ਬਾਹੂ, ਜੈਂ ਇਹ ਬੂਟੀ ਲਾਈ ਹੂ

–ਸੁਲਤਾਨ ਬਾਹੂ ਜੀ

ਮਾਪੇ ਛੋੜ ਲੱਗੀ ਦਰ ਤੇਰੇ
ਸ਼ਾਹ ਇਨਾਇਤ ਸਾਂਈਂ ਮੇਰੇ
ਲੱਗੀਆਂ ਦੀ ਲੱਜ ਪਾਲ ਵੇ
ਵਿਹੜੇ ਆ ਵੜ ਮੇਰੇ

-ਬਾਬਾ ਬੁੱਲ੍ਹੇ ਸ਼ਾਹ ਜੀ

ਪੰਜਾਬੀ ਅਧਿਆਤਮਵਾਦੀ ਕਵਿਤਾ ਵਿੱਚ ਪੀਰ ਮੁਰੀਦਾਂ ਦੀ ਪਿਰਹੜੀ ਦਾ ਉੱਚਾ ਥਾਂਉਂ ਹੈ। ਕਾਮਲ ਮੁਰਸ਼ਦ ਸੱਚੇ ਗੁਰੂ ਦਾ ਪਿਆਰ, ਮੁਰੀਦਾਂ ਦੇ ਦਿਲਾਂ ਦੀਆਂ ਤਾਰਾਂ ਨੂੰ ਰਾਗ ਵੈਰਾਗ ਅਨੁਰਾਗ ਵਿੱਚ ਲਰਜ਼ਾਉਂਦਾ ਹੈ। ਉਨ੍ਹਾਂ ਦੇ ਨੈਣਾਂ ਨੂੰ ਬਿਰਹਾ ਤੇ ਪਿਆਰ ਦੇ ਹੰਝੂਆਂ ਨਾਲ ਧੋ ਦਿੰਦਾ ਹੈ। ਮਨ ਨੂੰ ਜੋਤ ਸਰੂਪ ਬਣਾ ਦੇਂਦਾ ਹੈ।

ਓਸੇ ਮਹਾਨ ਪਰੰਪਰਾ ਦੇ ਦਰ ਉੱਤੇ ਸਾਡਾ ਮਿੱਠ-ਬੋਲੜਾ, ਸੁਹਣੀ ਸੂਰਤ ਅਤੇ ਸੀਰਤ ਦਾ ਧਾਰਨੀ, ਸਨਿਮਰ ਕਵੀ ਮਾਸਟਰ ਅਮਰੀਕ ਸਿੰਘ ਆਪਣੀ "ਗੁਰ ਗੀਤਾਂਜਲੀ" ਦੀ ਭੇਟਾ ਲੈ ਕੇ ਹਾਜ਼ਰ ਹੈ।

ਅਰਦਾਸ ਕਰਦਾ ਹਾਂ ਉਸ ਦੀ ਭੇਟਾ ਗੁਰੂ-ਦਰ 'ਤੇ ਪਰਵਾਨ ਹੋਵੇ। ਅਤੇ ਗੀਤਾਂ ਦੀ ਦੁਨੀਆ ਵਿੱਚ ਉਸ ਦੇ ਨਾਂਉਂ ਦੀ ਜੋਤ ਜਗੇ।

-ਸੁਰਜੀਤ ਪਾਤਰ

# ਨਿਸ਼ਾਨਦੇਹੀ

# ਅਲਖ ਜਗਾਵਾਂਗੇ

ਗੁਰ ਜਗਜੀਤ ਦੇ ਦਰ ਤੇ ਅਲਖ ਜਗਾਵਾਂਗੇ,
ਔਗੁਣ ਆਪਣੇ ਸਾਰੇ ਅਜ ਬਖ਼ਸ਼ਾਵਾਂ ਗੇ।

ਉਸ ਦਰ ਤੇ ਦੱਸ ਕਿਹੜੀ ਗੱਲ ਦਾ ਘਾਟਾ ਏ,
ਬਖ਼ਸ਼ਸ਼ ਕਰ ਕੇ ਭਰਦਾ ਸਭ ਦਾ ਬਾਟਾ ਏ,
ਮਨ ਚਿੰਦਿਆਂ ਫਲ ਹਰ ਇਕ ਓਥੋਂ ਪਾਵਾਂਗੇ।

ਸਰਨ ਪਿਆਂ ਦੀਆਂ ਬਦਲ ਦਵੇ ਤਕਦੀਰਾਂ ਨੂੰ,
ਤੋੜ ਦਵੇ ਹਰ ਤੰਗੀ ਦੀਆਂ ਜ਼ੰਜੀਰਾਂ ਨੂੰ,
ਅਸੀਂ ਵੀ ਸਾਰੇ ਮਸਲੇ ਹੱਲ ਕਰਾਵਾਂਗੇ।

ਭੈੜੇ ਤੋਂ ਵੀ ਭੈੜੇ ਨੂੰ ਉਹ ਭੁੱਲਦਾ ਨਹੀਂ,
ਕੌਣ ਹੈ ਜਿਸ ਦਾ ਪਾਸਾ ਆਪ ਉਹ ਥੁੱਲਦਾ ਨਹੀਂ,
ਚਲ ਕੇ ਓਥੇ ਉਸਦਾ ਸ਼ੁਕਰ ਮਨਾਵਾਂਗੇ।

ਧਰਤੀ ਤੇ ਇਕ ਸਵਰਗ ਓਸ ਦਾ ਦੁਆਰਾ ਏ,
ਰੁੜ੍ਹੇ ਜਾਂਦਿਆਂ ਤਾਈਂ ਮਿਲੇ ਕਿਨਾਰਾ ਏ,
ਮੁਕਤੀ ਦਾ ਦਰ ਅਸੀਂ ਵੀ ਅੱਜ ਖੜਕਾਵਾਂਗੇ।

ਛੱਡ ਭਰੋਸੇ ਝੂੱਠੇ ਉਸ ਦਰ ਜਾਣਾ ਏਂ,
ਹੋਰ ਕਿਤੇ ਹੁਣ ਜਾ ਨਾ ਟੱਪਲਾ ਖਾਣਾਂ ਏ,
ਰਾਮ ਸਰੋਵਰ ਵਿੱਚ ਤਾਰੀਆਂ ਲਾਵਾਂਗੇ।

ਸੁਣਿਆ ਓਥੇ ਹੜ੍ਹ ਰਹਿਮਤ ਦਾ ਚੱੜਿਆ ਏ,
ਇਸ ਹੜ ਅੱਗੇ ਦੁੱਖ ਨਾ ਕੋਈ ਅੜਿਆ ਏ,
ਅੱਜ ਅਮਰੀਕ ਨੂੰ ਆਪਣੇ ਸੰਗ ਰਲਾਵਾਂਗੇ।



# ਰਾਜ ਹਲੀਮੀ ਕਰਦੇ ਨੇ

ਗੁਰ ਜਗਜੀਤ ਹਰੇਕ ਦੇ ਮਨ ਤੇ ਰਾਜ ਹਲੀਮੀ ਕਰਦੇ ਨੇ।
ਪਿਆਰ ਦੁਲਾਰ ਕੇ ਸਭ ਜੀਵਾਂ ਤੇ ਬਖਸ਼ਸ਼ ਦਾ ਹੱਥ ਧਰਦੇ ਨੇ।

ਉੱਚਿਆਂ ਤੋਂ ਵੀ ਉੱਚੇ ਨੇ ਪਰ ਨੀਵਿਆਂ ਨਾਲ ਨਿਭਾਂਦੇ ਨੇ,
ਸੋਹਣਿਆਂ ਤੋਂ ਅੱਤਿ ਸੋਹਣੇ ਨੇ ਪਰ ਕੋਝੇ ਵੀ ਗਲ ਲਾਂਦੇ ਨੇ,
ਦੁੱਖ ਦਲਿੱਦਰ ਲੜ ਲੱਗਿਆਂ ਦੇ ਹਰ ਪਲ ਹਰ ਛਿਨ ਜਰਦੇ ਨੇ।

ਉਹ ਦੀਪਕ ਨੇ ਚਾਨਣ ਜਿਸਦਾ ਹਰ ਕੋਨੇ ਵਿਚ ਪੁੱਜਦਾ ਏ,
ਦੂਰ ਹਨੇਰੇ ਕਰਨ ਬਿਨਾਂ ਬੱਸ ਹੋਰ ਨਾ ਕੁਝ ਵੀ ਸੁੱਝਦਾ ਏ,
ਦੁਸ਼ਟ ਦਮਨ ਅਖਵਾਂਦੇ ਨੇ ਉਹ ਸੰਕਟ ਸਾਰੇ ਹਰਦੇ ਨੇ।

ਰੇਤ ਦੇ ਟਿੱਬਿਆਂ ਤਾਂਈ ਵੀ ਝੱਟ ਸੁੰਦਰ ਬਾਗ ਬਨਾਇਆ ਏ,
ਉਹ ਵੇਖੇ ਨੇ ਜਿੰਨ੍ਹਾਂ ਦੀ ਬੱਸ ਪਲ ਵਿੱਚ ਪਲਟੀ ਕਾਇਆ ਏ,
ਚਸ਼ਮਾਂ ਨੇ ਜਿਸ ਵਿਚੋਂ ਹਰ ਦਮ ਸੁਖ ਸਦੀਵੀ ਝਰਦੇ ਨੇ।

ਹੋਣ ਹਜ਼ਾਰਾਂ ਕਲਮਾਂ ਭਾਵੇਂ ਸਾਗਰ ਬਣਨ ਸਿਆਹੀ ਦੇ,
ਫੇਰ ਵੀ ਕੌਤਕ ਲਿਖੇ ਨਾ ਜਾਣੇ ਭੈਣੀ ਵਾਲੇ ਮਾਹੀ ਦੇ,
ਝਲਕ ਦੀਦਾਰ ਦੀ ਇਕ ਵੀ ਪਾਇਆਂ ਦਰਦ ਦਿਲਾਂ ਦੇ ਖਰਦੇ ਨੇ।

ਕੌਣ ਹੈ ਜਿਸ ਨੇ ਇਸ ਦਰ ਆ ਕੇ ਸੁਖ ਸ-ਮਰਿੱਧੀਆਂ ਪਾਈਆਂ ਨਹੀਂ,
ਕੌਣ ਹੈ ਜਿਸ ਨੇ ਏਥੇ ਆ ਕੇ ਗ਼ਮੀਆਂ ਦੂਰ ਭਜਾਈਆਂ ਨਹੀਂ,
ਹਲਤ ਪਲਤ ਤਾਂ ਸੌਰ ਹੀ ਜਾਂਦੇ, ਭਵਜਲ ਵੀ ਸਭ ਤਰਦੇ ਨੇ।

ਐ ਅਮਰੀਕ ਫ਼ਿਕਰ ਨਾਂ ਕਰ ਤੂੰ ਐਸ ਤੇਰੇ ਵੀ ਬਖਸ਼ਨ ਗੇ,
ਨੇਕ-ਨੀਯਤ ਕਰ ਗਿਓਂ ਜੇ ਓਥੇ ਬਿਨ ਬਾਦਲ ਉਹ ਬਰਸਨ ਗੇ,
ਸਰਨ ਪਿਆਂ ਦੇ ਹਰ ਹਾਲਤ ਵਿਚ ਸਦਾ ਈ ਢਕਦੇ ਪਰਦੇ ਨੇ।



# ਹੱਦ ਹੈ ਨਹੀਂ ਕੋਈ

ਗੁਰੂ ਜਗਜੀਤ ਸਿੰਘ ਦੇ ਪਿਆਰ ਦੀ ਹੱਦ ਹੈ ਨਹੀਂ ਕੋਈ।
ਮਿਹਰ-ਬਾਂ ਜਗਤ ਵਿਚ ਉਸ ਤੋਂ ਰੱਤੀ ਵੱਧ ਹੈ ਨਹੀਂ ਕੋਈ।

•

ਜ਼ਮਾਨੇ ਪਰ 'ਚ ਫਿਰ ਫਿਰ ਕੇ ਮੈਂ ਉਸ ਦੇ ਦੁਆਰ ਆਇਆ ਹਾਂ,
ਕੋਈ ਮਿਲਿਆ ਨਾ ਉਸ ਜੈਸਾ ਮੈਂ ਹੋਕੇ ਖ਼ੁਆਰ ਆਇਆ ਹਾਂ,
ਵਡਿਤਣ ਉਸਦੀ ਜਿਤਨਾ ਵੇਖਿਐ ਕੱਦ ਹੈ ਨਹੀਂ ਕੋਈ।

ਉਹ ਤੱਕਦੇ ਮਿਹਰ ਦੀ ਨਜ਼ਾਰੇ ਤਾਂ ਨੂਰੋ ਨੂਰ ਕਰ ਦੇਂਦੇ,
ਉਹ ਖਾਲੀ ਝੋਲੀਆਂ ਪਲ ਭਰ ਦੇ ਵਿੱਚ ਭਰਪੂਰ ਕਰ ਦੇਂਦੇ,
ਨਿਵਾਜਿਸ਼ ਉਸਦੀ ਇਤਨੀ ਜੋ ਨਿਯਮ ਬੱਧ ਹੈ ਨਹੀਂ ਕੋਈ।

ਉਹ ਦਰਸ਼ਨ ਦੇ ਦਵੇ ਤਾਂ ਉਲਝਣਾਂ ਸਭ ਦੂਰ ਹੋ ਜਾਵਨ,
ਕਿਤੇ ਹੱਸ ਵੇਖ ਲੈ ਤਾਂ ਰੋਗ ਸਭ ਕਾਫੂਰ ਹੋ ਜਾਵਨ,
ਮੈਂ ਤੁਲਨਾਂ ਕੀਹ ਦਿਆਂ ਕਿ ਉਸਦੇ ਤੁਲ ਜੱਦ ਹੈ ਨਹੀਂ ਕੋਈ।

ਨਜ਼ਰ ਦੇ ਨਾਲ ਵੀਰਾਨੀ ਨੂੰ ਸਬਜ਼ਜ਼ਾਰ ਕਰ ਦੇਂਦੇ,
ਬੀਆਬਾਨਾਂ ਨੂੰ ਝੱਟ ਪੱਟ ਹੀ ਗੁਲੋ ਗੁਲਜ਼ਾਰ ਕਰ ਦੇਂਦੇ,
ਜੋ ਉਸ ਦੀ ਸਿਫ਼ਤ ਪੂਰੀ ਕਰ ਦੇਵੇ ਪਦ ਹੈ ਨਹੀਂ ਕੋਈ।

ਤੂੰ ਜੋ ਅਮਰੀਕ ਉਸਦੇ ਪਿਆਰ ਵਿਚ ਸਰਸ਼ਾਰ ਹੋ ਜਾਵੇਂ,
ਤੂੰ ਜੀਵਨ ਦੀ ਹਰਿਕ ਉਲਝਨ ਤੋਂ ਬਿਲਕੁਲ ਪਾਰ ਹੋ ਜਾਵੇਂ,
ਰੁਕਾਵਟ ਤੇਰੇ ਰਸਤੇ ਵਿਚ ਬਣੇ ਨਦ ਹੈ ਨਹੀਂ ਕੋਈ।

ਗੁਰੂ ਜਗਜੀਤ ਸਿੰਘ ਦੇ ਪਿਆਰ ਦੀ ਹੱਦ ਹੈ ਨਹੀਂ ਕੋਈ।
ਮਿਹਰ-ਬਾਂ ਜਗਤ ਵਿਚ ਉਸ ਤੋਂ ਰਤੀ ਵੱਧ ਹੈ ਨਹੀਂ ਕੋਈ।



# ਸਮੁੰਦਰੋਂ ਡੂੰਘਾ

ਗੁਰ ਜਗਜੀਤ ਸਮੁੰਦਰੋਂ ਡੂੰਘਾ ਤਹਿ ਤੱਕ ਨਹੀਂ ਮੈਂ ਜਾ ਸਕਦਾ।
ਉਹ ਖੁੱਲ੍ਹਾ ਆਕਾਸ਼ ਹੈ ਜਿਸਦਾ ਅੰਤ ਨਹੀਂ ਮੈਂ ਪਾ ਸਕਦਾ।

ਉੱਚਾ ਬਹੁਤ ਹਿਮਾਲੀਆ ਨਾਲੋਂ ਬੜਾ ਹੀ ਔਖਾ ਸਰ ਕਰਨਾਂ,
ਜੋ ਇਸ ਨੂੰ ਸਰ ਕਰਨਾਂ ਚਾਹੇ, ਪ੍ਰੀਤ ਪੌੜੀਆਂ ਲਾ ਸਕਦਾ।

ਸੂਰਜ ਤੋਂ ਵੀ ਤੇਜਵੰਤ ਹੈ, ਚੰਨ ਤੋਂ ਕਿਤੇ ਠੰਢੇਰਾ ਏ,
ਇਕ ਵੇਰਾਂ ਜੇ ਹੋਵਨ ਦਰਸ਼ਨ ਨਹੀਂ ਭੁਲਾਇਆ ਜਾ ਸਕਦਾ।

ਕਿਸ ਦੇ ਨਾਲ ਦਿਆਂ ਮੈਂ ਤੁਲਨਾ ਹਰ ਤੁਲਨਾਂ ਹੀ ਛੋਟੀ ਏ,
ਉਹ ਸ਼ਬਦਾਂ ਦੇ ਨਾਲ ਕਦੇ ਵੀ ਨਹੀਂ ਸਲਾਹਿਆ ਜਾ ਸਕਦਾ।

ਲਵੇ ਆਸਰਾ ਉਸਦਾ ਜਿਹੜਾ, ਹੋਰ ਆਸਰਾ ਕੀਹ ਕਰਨਾਂ,
ਡੋਲਦਾ ਮਨ ਅਮਰੀਕ ਜਿਹਾਂ ਦਾ ਨਹੀਂ ਡੁਲਾਇਆ ਜਾ ਸਕਦਾ।

ਅਮਨ ਸ਼ਾਂਤੀ ਸਹਿਚਾਰਾਂ ਦਾ ਉਹ ਸਭ ਨੂੰ ਸੰਦੇਸ਼ ਦਵੇ,
ਉਸ ਤੋਂ ਉੱਚਾ ਅਮਨ ਫਰੇਰਾ ਨਹੀਂ ਝੁਲਾਇਆ ਜਾ ਸਕਦਾ।



# ਮੇਰਾ ਮਨ ਮੋਹ ਲਿਆ

ਗੁਰੂ ਜਗਜੀਤ ਪਿਆਰੇ ਮਨ ਮੇਰਾ ਮੋਹ ਲਿਆ।
ਉਹਦੇ ਜਿਹਾ ਮਿਲਿਆ ਨਾਂ ਜਗ ਸਾਰਾ ਜੋਹ ਲਿਆ।

ਮੇਰੀ ਨੱਸ ਨੱਸ ਵਿੱਚ ਓਸੇ ਦਾ ਪਿਆਰ ਹੈ,
ਉਸ ਨੇ ਹੀ ਉੱਚਾ ਕੀਤਾ ਜੀਵਨ ਮਿਆਰ ਹੈ,
ਪਾਰਸ ਕਰ ਦੇਂਦੈ ਜਿੰਨੂੰ ਇਕ ਵਾਰੀ ਛੋਹ ਲਿਆ।

ਧਰਤੀ ਦੇ ਵਰਗਾ ਉਸਦਾ ਧੀਰਜ ਮੈਂ ਤੱਕਿਆ ਏ,
ਦੇਂਦਾ ਉਹ ਦਾਤਾਂ ਕਦੀ ਅੱਕਿਆ ਨਾ ਥੱਕਿਆ ਏ,
ਦੁੱਖ ਦਰਦ ਮੇਰਾ ਉਸ ਨੇ ਸਾਰਾ ਹੀ ਖੋਹ ਲਿਆ।

ਉਹਦੀ ਹਰ ਗਲ ਮੈਂ ਵੇਖੀ ਜੱਗੋਂ ਨਿਰਾਲੀ ਏ,
ਦੇਂਦੈ ਭਰ ਸਭ ਦੀਆਂ ਝੋਲਾਂ ਛੱਡਦਾ ਨਾ ਖਾਲੀ ਏ,
ਹਰ ਪੱਖ ਹੈ ਉਸਦਾ ਪੂਰਾ ਸਭ ਨੂੰ ਮੈਂ ਟੋਹ ਲਿਆ।

ਉਹਦੀ ਬਖਸ਼ਿਸ਼ ਦਾ ਬੂਹਾ ਖੁੱਲ੍ਹਾ ਹੀ ਰਹਿੰਦਾ ਏ,
ਹੋਵੇ ਗ਼ਮਗੀਨ ਨਾ ਕੋਈ ਹਰ ਦਮ ਉਹ ਕਹਿੰਦਾ ਏ,
ਲੋਕਾਂ ਦਾ ਗ਼ਮ ਸਭ ਉਸ ਨੇ ਸੀਨੇ ਸਮੋ ਲਿਆ।

ਸਾਗਰ ਹੈ ਖੇੜਿਆਂ ਦਾ ਸੋਮਾਂ ਏ ਹਾਸੇ ਦਾ,
ਕੋਹ ਨੂਰ ਹੀਰਾ ਏ ਜਾਂ ਸੋਨਾਂ ਏ ਪਾਸੇ ਦਾ,
ਜੈਸਾ ਅਮਰੀਕ ਨੇ ਤੱਕਿਆ ਵੈਸਾ ਹੀ ਹੋ ਗਿਆ।

ਗੁਰ ਜਗਜੀਤ ਪਿਆਰੇ ਮਨ ਮੇਰਾ ਮੋਹ ਲਿਆ।
ਉਹਦੇ ਜਿਹਾ ਕੋਈ ਨਾਂ ਮਿਲਿਆ ਜਗ ਸਾਰਾ ਜੋਹ ਲਿਆ।



# ਚਰਨਾਂ ਤੇ ਢੇਰੀ ਹੋ ਜਾਵਾਂ

ਜੀ ਕਰਦੈ ਗੁਰ ਜਗਜੀਤ ਦਿਆਂ ਚਰਨਾਂ ਤੇ ਢੇਰੀ ਹੋ ਜਾਵਾਂ।
ਪਛਤਾਵੇ ਦੇ ਹੰਝੂਆਂ ਸੰਗ ਮੈਂ ਚਰਨਾਂ ਤਾਂਈ ਧੋ ਜਾਵਾਂ।

ਜੱਗ ਵਾਲਿਓ ਮੈਨੂੰ ਰੋਕੋ ਨਾਂ ਜੋ ਕਰਦਾ ਹਾਂ ਅੱਜ ਕਰਨ ਦਿਓ,
ਇਸ ਦੁਆਰ ਦੀਆਂ ਦਹਿਲੀਜ਼ਾਂ ਤੇ ਸਿਰ ਆਪਣਾ ਮੈਨੂੰ ਧਰਨ ਦਿਓ,
ਫੜ ਬਾਹੋਂ ਆਪ ਉਠਾਲੇ ਗਾ, ਮੈਂ ਹੌਕੇ ਭਰਦਾ ਖਲੋ ਜਾਵਾਂ।

ਮੈਨੂੰ ਪਿਆਰ ਦੇ ਨਾਲ ਪਲੋਸੇਗਾਂ ਘੁੱਟ ਲਵੇਗਾ ਬਾਹਾਂ ਵਿੱਚ ਮੈਨੂੰ,
ਆਖੇ ਗਾ ਬਖਸ਼ਿਆ ਜਾ ਤੈਨੂੰ ਚਾ ਚੜ੍ਹੇਗਾ ਸਾਹਾਂ ਵਿੱਚ ਮੈਨੂੰ,
ਰੱਬ ਕਰਕੇ ਏਨ੍ਹਾਂ ਬਾਹਾਂ ਵਿਚ ਜੀਵਨ ਦਾ ਬੂਹਾ ਢੋ ਜਾਵਾਂ।

ਮੁਕਤੀ ਸ਼ੁਕਤੀ ਨਹੀਂ ਚਾਹੀਦੀ ਇੱਕੋ ਹੀ ਮੰਗ ਮੈਂ ਮੰਗਦਾ ਰਹਾਂ,
ਤੇਰੇ ਪਿਆਰ ਦੀ ਰੰਗਣ ਵਿਚ ਮੈਂ ਆਪਣੇ ਆਪ ਨੂੰ ਰੰਗਦਾ ਰਹਾਂ,
ਦੀਦਾਰ ਕਰਾਂ ਤੇਰਾ ਦਿਨ ਰਾਤੀਂ, ਤੇਰੀ ਸੂਰਤ ਸੀਨੇ ਸਮੋ ਜਾਵਾਂ।

ਜਦ ਤਕ ਮੈਂ ਰਹਾਂ ਤੇਰਾ ਬਣ ਕੇ ਰਹਾਂ, ਕਿਸੇ ਹੋਰ ਅੱਗੇ ਮੇਰਾ ਸਿਰ ਨਾ ਝੁਕੇ,
ਤੇਰਾ ਨਾਮ ਜ਼ਬਾਨ ਮੇਰੀ ਤੇ ਰਹੇ, ਜਦੋਂ ਮਰਨ ਵੇਲੇ ਮੇਰਾ ਸੁਆਸ ਰੁਕੇ,
ਗਲ਼ ਦੀ ਮਾਲਾ ਵਿੱਚ ਫੁਲ ਬਣਕੇ ਆਪਣਾ ਆਪ ਪ੍ਰੋ ਜਾਵਾਂ।

ਜੀ ਕਰਦੈ ਗੁਰ ਜਗਜੀਤ ਦਿਆ, ਚਰਨਾਂ ਤੇ ਢੇਰੀ ਹੋ ਜਾਵਾਂ।
ਪਛਤਾਵੇ ਦੇ ਹੰਝੂਆਂ ਸੰਗ ਮੈਂ ਚਰਨਾ ਤਾਂਈ ਧੋ ਜਾਂਵਾਂ।



# ਜਗ ਤੋਂ ਮਹਾਨ ਏ

ਗੁਰੂ ਜਗਜੀਤ ਸਾਰੇ ਜਗ ਤੋਂ ਮਹਾਨ ਏ।
ਚਰਨਾਂ ਤੇ ਤਾਂ ਹੀ ਪਿਆ ਝੁਕਦਾ ਜਹਾਨ ਏ।

ਓਸਦੀ ਵਡਿੱਤਣ ਦਾ ਅੰਤ ਨ ਕੋਈ ਏ,
ਦੇਂਦਾ ਉਹ ਹਰੇਕ ਤਾਈ ਪੂਰੀ ਪੂਰੀ ਢੋਈ ਏ,
ਨਿਰਮਾਣਾ ਤਾਈਂ ਮਿਲੇ ਪੂਰਾ ਸਨਮਾਨ ਏ।

ਸੱਦ ਕੇ ਬਹਾਂਦੈ ਕੋਲ ਹੋਵੇ ਦਿਲਗੀਰ ਜੋ,
ਦੇਂਦਾ ਏ ਧੀਰਜ ਹੋਇਆ ਹੋਵੇ ਬੇਧੀਰ ਜੋ,
ਸਭ ਦੇ ਹੀ ਪੂਰਦਾ ਉਹ ਦਿੱਲੀ ਅਰਮਾਨ ਏ।

ਬਣਦਾ ਏ ਰਾਖਾ ਬੇੜੀ ਫਸੇ ਮੰਝਧਾਰ ਜੇ,
ਹੁੰਦੈ ਸਹਾਈ ਹੋਵਣ ਸੰਕਟ ਹਜ਼ਾਰ ਜੇ,
ਕਿਸੇ ਦੀ ਪੀੜਾ ਤੋਂ ਵੀ ਉਹ ਨਾ ਅੰਜਾਣ-ਏ।

ਉਹ ਹੈ ਹਮਰਾਜ਼ ਅਸਾਡੇ ਹਰ ਇਕ ਰਾਜ਼ ਦਾ,
ਜੱਗ ਹੈ ਦੀਵਾਨਾਂ ਉਹਦੀ ਮਿੱਠੜੀ ਆਵਾਜ਼ ਦਾ,
ਸਾਰੇ ਹੀ ਲੋਕਾਂ ਉਸਦਾ ਮੰਨਿਆ ਅਹਿਸਾਨ ਏ।

ਦਿਲ ਦੇ ਹੈ ਨੇੜੇ ਵੱਸਦਾ ਰਹਿੰਦਾ ਨਾ ਦੂਰੇ ਏ,
ਹੁੰਦਾ ਏ ਓਹੀ ਜਿਹੜਾ ਉਸ ਨੂੰ ਮਨਜ਼ੂਰੇ ਏ,
ਉਹਦਾ ਕਰਜ਼ਾਈ ਹੋਇਆ ਸਾਰਾ ਜਹਾਨ ਏ।

ਮਨ ਦੇ ਮੰਦਰ ਵਿਚ ਜਿਸਨੇ ਉਸ ਨੂੰ ਵਸਾਇਆ ਏ,
ਜੀਵਨ ਵਿਚ ਉਸ ਨੂੰ ਘਾਟਾ ਕਦੇ ਨਾ ਆਇਆ ਏ,
ਰੱਖਦਾ ਅਮਰੀਕ ਜਿਹਾਂ ਦਾ ਹਰ ਵੇਲੇ ਧਿਆਨ ਏ।



# ਪ੍ਣਾਮ ਕਰੋ

ਗੁਰ ਜਗਜੀਤ ਪਿਆਰੇ ਨੂੰ ਪ੍ਣਾਮ ਕਰੋ।
ਸਭ ਕੁਝ ਕਰਨੇ ਹੋਾਰੇ ਨੂੰ ਪ੍ਣਾਮ ਕਰੋ।

ਮਿਹਰ ਬਾਨ ਉਹ ਜਿਸ ਤੇ ਵੀ ਹੋ ਜਾਂਦਾ ਏ,
ਫ਼ਰਸ਼ਾਂ ਤੋਂ ਚੁੱਕ ਅਰਸ਼ੀ ਝੱਟ ਪੁਚਾਂਦਾ ਏ,
ਸਭ ਦੇ ਪ੍ਰਾਣ-ਆਧਾਰੇ ਨੂੰ ਪ੍ਣਾਮ ਕਰੋ।

ਉਹ ਸਮਰੱਥ ਅਕੱਥ ਨਾ ਜਾਂਦਾ ਕੱਥਿਆ ਏ,
ਦੁੱਖ ਭੁੱਖ ਦੇ ਨਾਗ ਨੂੰ ਉਸ ਨੇ ਨਿਥਿਆ ਏ,
ਖੁਸ਼ਬੂਆਂ ਦੇ ਕਿਆਰੇ ਨੂੰ ਪ੍ਣਾਮ ਕਰੋ।

ਪਿਆਰ ਬਿਨਾਂ ਉਹ ਕਿਸੇ ਨੂੰ ਕੁਝ ਵੀ ਕਹਿੰਦਾ ਨਹੀਂ,
ਕਿਸੇ ਦਾ ਦੁੱਖ ਵੀ ਕੱਟਣੋਂ ਭੈੜਾ ਪੈਂਦਾ ਨਹੀਂ,
ਥਾਪ ਉਥਾਪਨ ਹਾਰੇ ਨੂੰ ਪ੍ਣਾਮ ਕਰੋ।

ਕੌਣ-ਕਹੇ ਉਹ ਛੱਪਰ ਫਾੜ ਕੇ ਦੇਂਦਾ ਨਹੀਂ;
ਬਣਕੇ ਕ੍ਰਿਸ਼ਨ ਦਰੋਪਦ-ਲਾਜ ਰਖੇਂਦਾ ਨਹੀਂ,
ਲਜ ਪੱਤ ਰੱਖਣ-ਹਾਰੇ ਨੂੰ ਪ੍ਣਾਮ ਕਰੋ।

ਹਰ ਭੁੱਲੇ ਨੂੰ ਸਿੱਧੇ ਰਸਤੇ ਪਾਂਦਾ ਏ,
ਡੁੱਬਦੀ ਬੇੜੀ ਸੱਭ ਦੀ ਬੰਨੇ ਲਾਂਦਾ ਏ,
ਡੁੱਬਦੇ ਤਾਰਨ ਹਾਰੇ ਨੂੰ ਪ੍ਣਾਮ ਕਰੋ।

ਹਲਤ ਪਲਤ ਦਾ ਵਾਰਿਸ ਬਣਦਾ ਸੱਭਦਾ ਏ,
ਬਖਸ਼ਸ਼ ਦਾ ਦਰ ਹੋਰ ਨਾ ਐਸਾ ਲੱਭਦਾ ਏ,
ਸਭ ਨੂੰ ਬਖਸ਼ਣ ਹਾਰੇ ਨੂੰ ਪ੍ਣਾਮ ਕਰੋ।

ਕੋਝਿਆਂ ਤੋਂ ਵੀ ਕੋਝੇ ਗਲੇ ਲਗਾ ਲੈਂਦੇ,
ਗਲਵੱਕੜੀ ਅਮਰੀਕ ਜਿਹਾਂ ਨੂੰ ਪਾ ਲੈਂਦੇ,
ਐਸੇ ਪ੍ਰੇਮ ਪਟਾਰੇ ਨੂੰ ਪ੍ਣਾਮ ਕਰੋ।

ਗੁਰ ਜਗਜੀਤ ਪਿਆਰੇ ਨੂੰ ਪ੍ਣਾਮ ਕਰੋ।
ਸਭ ਕੁਝ ਕਰਨੇ ਹਾਰੇ ਨੂੰ ਪ੍ਣਾਮ ਕਰੋ।



# ਤੁੱਧ ਜੇਹਾ ਨਹੀਂ ਕੋਈ

ਤੁੱਧ ਜੇਹਾ ਨਹੀਂ ਕੋਈ, ਗੁਰ ਜਗਜੀਤ ਜੀਓ।
ਫਿਰ ਫਿਰ ਨਿਸ਼ਾ ਹੈ ਹੋਈ, ਗੁਰ ਜਗਜੀਤ ਜੀਓ।

ਵੇਖੇ ਨੇ ਕਈ ਐਸੇ ਹੱਥਾਂ ਤੇ ਜਮਾਣ ਸਗੂੰ,
ਉਹਨਾਂ ਤੋਂ ਨਾ ਕੁਝ ਮਿਲਿਆ, ਜੋ ਮਿਲਿਆ ਏਸ ਦਰੋਂ,
ਮਿਲੀ ਕਿਤੇ ਨਹੀਂ ਢੋਈ ਗੁਰ ਜਗਜੀਤ ਜੀਓ।

ਤੁਸੀਂ ਪਿਆਰ ਦੇ ਪਰਬਤ ਹੋ, ਅਤੇ ਠੰਢ ਦੇ ਸਾਗਰ ਹੋ,
ਸਿਫ਼ਤਾਂ ਦੀ ਭਰੀ ਹੋਈ ਸੋਨੇ ਦੀ ਗਾਗਰ ਹੋ,
ਅੱਤ ਮਿੱਠੜੀ ਕਨਸੋਈ, ਗੁਰ ਜਗਜੀਤ ਜੀਓ।

ਕੀਹ ਸਿਫ਼ਤ ਕੋਈ ਤੁਸੀਂ ਸਿਫ਼ਤੋਂ ਬਾਹਰੇ ਹੋ,
ਨ੍ਹੇਰੇ ਜੋ ਦੂਰ ਕਰੇ ਚਾਨਣ-ਮੁਨਾਰੇ ਹੋ,
ਹੱਦਨ ਸਿਫ਼ਤ ਦੀ ਕੋਈ ਗੁਰ ਜਗਜੀਤ ਜੀਓ।

ਹੱਥ ਜੋੜ ਕੇ ਅਰਜ਼ ਕਰਾਂ, ਮੇਰੇ ਔਗੁਣ-ਮਾਫ਼ ਕਰੋ,
ਰਾਹ ਭਰੀ ਹੈ ਉਲਝਣਾਂ ਦੀ, ਹਰ ਉਲਝਨ ਸਾਫ਼ ਕਰੋ,
ਅੰਦਰੋਂ ਅੱਜ ਰੂਹ ਰੋਈ ਗੁਰ ਜਗਜੀਤ ਜੀਓ।

ਤੁੱਧ ਜੇਹਾ ਨਹੀਂ ਕੋਈ, ਗੁਰ ਜਗਜੀਤ ਜੀਓ।
ਫਿਰ ਫਿਰ ਕੇ ਨਿਸ਼ਾ ਹੈ ਹੋਈ, ਗੁਰ ਜਗਜੀਤ ਜੀਓ।



# ਜਪ ਮਨ ! ਗੁਰ ਜਗਜੀਤ ਪਿਆਰ

ਡੋਲਿਦਿਆਂ ਨੂੰ ਹਰ ਪਲ ਹਰ ਛਿਨ,
ਦਵੇ ਸਦੀਵ ਸਹਾਰਾ।

ਉਸ ਨੂੰ ਜਪਿਆਂ ਮਿਲ ਜਾਂਦਾ ਏ,
ਭਵ ਜਲ ਬੀਚ ਕਿਨਾਰਾ।

ਭੁੱਲੇ ਭੱਟਕੇ ਇਨਸਾਨਾਂ ਦਾ,
ਕਰਦੈ ਪਾਰ ਉਤਾਰਾ।

ਉਸ ਦੀ ਓਟ ਲਵੇ ਜੋ ਪ੍ਰਾਣੀ,
ਮਿਲੇ ਨਾ ਜਨਮ ਦੁਬਾਰਾ।

ਹੋ ਨਿਰਮਾਣ ਜੋ ਦਰ ਤੇ ਆਵੇ,
ਕਰ ਦੇਵੇ ਨਿਸ਼ਤਾਰਾ

ਵਿਚ ਹਨੇਰੇ ਬਣ ਜਾਂਦਾ ਏ,
ਚਾਨਣ ਉੱਚ ਮੁਨਾਰਾ।

ਸਰਨ ਓਸਦੀ ਧਰਤੀ ਤੇ ਹੀ,
ਦਵੇ ਸਵਰਗ ਨਜ਼ਾਰਾ।

ਅਗਲੇ ਪਿਛਲੇ ਪਾਪ ਬਖਸ਼ ਕੇ,
ਫਿਕਰ ਮਿਟਾਂਦੈ ਸਾਰਾ।

ਦੁਖੀਆ ਕੋਈ ਨਾਂ ਹੋਵੇ ਜਗ ਤੇ,
ਇਹ ਉਸਦਾ ਹੈ ਨਾਰ੍ਹਾ।

ਲੋਹਿਓਂ ਲਾਲ ਵੇਖ ਲੋ ਹੋਇਆ,
ਅਜ ਅਮਰੀਕ ਵਿਚਾਰਾ।



# ਖ਼ਤਰਾ ਕੋਈ ਨਹੀਂ

ਗੁਰ ਜਗਜੀਤ ਬਖ਼ਸ਼ ਦੇ ਜਿਸ ਨੂੰ ਉਸ ਨੂੰ ਖਤਰਾ ਕੋਈ ਨਹੀਂ।
ਧੱਕਿਆ ਜਾਏ ਜੋ ਉਸ ਦੇ ਦਰ ਤੋਂ ਉਸ ਨੂੰ ਕਿਧਰੇ ਢੋਈ ਨਹੀਂ।

ਫੜ ਲੈਂਦੇ ਜਿਸ ਨੂੰ ਘੁੱਟ ਬਾਹੋਂ ਬੇੜੀ ਉਸ ਦੀ ਪਾਰ ਕਰੇ,
ਜਿਸ ਦੀ ਕੰਡ ਤੇ ਹੱਥ ਧਰ ਦੇਵੇ, ਉਸ ਦਾ ਹੌਲਾ ਭਾਰ ਕਰੇ,
ਕੌਣ ਹੈ ਜਿਸ ਦੀ ਉਸ ਨੇ ਝੱਟ ਪੱਟ ਸੁਣ ਲੀਤੀ ਅਰਜੋਈ ਨਹੀਂ।

ਦੀਪਕ ਜੀਕਰ ਲਾਹ ਦੇਂਦਾ ਏ ਅੰਧਿਆਰੇ ਦੀਆਂ ਪਰਤਾਂ ਨੂੰ,
ਤਿਵੇਂ ਮੁਨੱਵਰ ਕਰੇ ਹਨੇਰੇ-ਮਨ ਨੂੰ ਭੁੱਲ ਕੇ ਸ਼ਰਤਾਂ ਨੂੰ,
ਕਿਸ ਦੀ ਮੈਲ ਓਸ ਨੇ ਮਨ ਦੀ ਸਾਬਨ ਬਨ ਕੇ ਧੋਈ ਨਹੀਂ।

ਰਾਹੋਂ ਭੁੱਲਿਆਂ ਨੂੰ ਫੜ ਫੜ ਕੇ ਨੇਕੀ ਦਾ ਰਾਹ ਦੱਸਦਾ ਏ,
ਊਣਾਂ ਪਣ ਕੋਈ ਰਹਿ ਨ ਜਾਂਦਾ ਜਿਸ ਦੇ ਅੰਦਰ ਵੱਸਦਾਏ,
ਦੱਸੋ ਖਾਂ ਕਿਸ ਸਰਨ ਪਏ ਦੀ ਕੀਤੀ ਉਸ ਦਿਲ ਜੋਈ ਨਹੀਂ।

ਵੱਡੇ ਗੁਨਾਹ-ਗਾਰ ਵੀ ਏਥੇ ਆਕੇ ਬਖ਼ਸ਼ਸ਼ ਮੰਗਦੇ ਨੇ,
ਬੜੇ ਬੜੇ ਧੰਨਵਾਨ ਵੀ ਏਥੋਂ ਧਨ ਮੰਗਦੇ ਨਾਂ ਸੰਗਦੇ ਨੇ,
ਉਸ ਨੇ ਕਿਸੇ ਤੋਂ ਅੱਜ ਤੀਕਰ ਵੀ ਕੋਈ ਵਸਤ ਲੁਕੋਈ ਨਹੀਂ।

ਕਦਮ ਕਦਮ ਤੇ ਹਰ ਬੰਦੇ ਦੀ ਰਾਖੀ ਨਿੱਤ ਨਿੱਤ ਕਰਦਾ ਏ,
ਸਰ ਜਾਂਦਾ ਏ ਹਰ ਬੰਦੇ ਬਿਨ ਉਸ ਬਾਝੋਂ ਨਾ ਸਰਦਾ ਏ,
ਕਿਹੜਾ ਹੈ ਜਿਸ ਵਿਚੋਂ ਉਸ ਦੀ ਆਉਂਦੀ ਅੱਜ ਖੁਸ਼ਬੋਈ ਨਹੀਂ।

ਗੁਰ ਜਗਜੀਤ ਬਖ਼ਸ਼ ਦੇ ਜਿਸ ਨੂੰ ਉਸ ਨੂੰ ਖ਼ਤਰਾ ਕੋਈ ਨਹੀਂ।
ਧੱਕਿਆ ਜਾਏ ਜੋ ਉਸਦੇ ਦਰ ਤੋਂ ਉਸਨੂੰ ਮਿਲਦੀ ਢੋਈ ਨਹੀਂ।



## ਗੁਰ ਜਗਜੀਤ ਦੇ ਪਾਸ

ਚੱਲ ਮਨ! ਗੁਰ ਜਗਜੀਤ ਦੇ ਪਾਸ

ਦੁੱਖ ਤੇਰੇ ਦਾ ਏਥੇ ਆਇਆਂ,
ਹੋਣੈ ਸਤਿਆ ਨਾਸ।

ਵਿਗੜੀ ਹਾਲਤ ਸੌਰ ਜਾਏਗੀ,
ਸਭ ਕੰਮ ਹੋਵਨ ਰਾਸ।

ਕਮੀ ਕੋਈ ਵੀ ਰਹਿ ਨਹੀਂ ਜਾਂਦੀ,
ਹਰ ਕੋਈ ਬਣਦੈ ਦਾਸ।

ਓਥੇ ਪੁੱਜਿਆਂ ਮਿਟ ਜਾਂਦੀ ਏ,
ਜਨਮ ਜਨਮ ਦੀ ਪਿਆਸ।

ਤ੍ਰਿਪਤੀ ਦਾ ਘਰ ਗਿਣਿਆ ਜਾਂਦਾ,
ਪੂਰ ਹੁੰਦੀ ਹਰ ਆਸ।

ਮੁਕਤੀ ਦਾ ਰਾਹ ਦੂਰੋਂ ਦਿੱਸਦਾ,
ਜੀਂਦਿਆਂ ਸਵਰਗ ਨਿਵਾਸ।

ਪਾਸ ਬੈਠਿਆਂ ਸਦਾ ਹੀ ਮਿਲਦੈ,
ਧੀਰਜ ਤੇ ਧਰਵਾਸ।
ਚਾਹੁੰਦਾ ਹੈ ਅਮਰੀਕ ਕਿ ਨਿਕਲਣ,
ਚਰਨਾਂ ਵਿਚ ਸੁਆਸ।
ਚਲ ਮਨ! ਗੁਰ ਜਗਜੀਤ ਦੇ ਪਾਸ।



# ਦੀਦਾਰ ਹੋ ਗਿਆ

ਗੁਰ ਜਗਜੀਤ ਦਾ ਦੀਦਾਰ ਹੋ ਗਿਆ।
ਸੁਰਗਾਂ ਦਾ ਮੈਂ ਤੇ ਦਾਵੇਦਾਰ ਹੋ ਗਿਆ।

ਸੁਰਖ਼ਰੂ ਹੋਇਆਂ ਸਾਰੇ ਲੇਖੇ ਪਾਟ ਗਏ,
ਜ਼ਿੰਦਗੀ ਦੇ ਬਣ ਬੜੇ ਸੋਹਣੇ ਠਾਠ ਗਏ,
ਅੰਗ ਅੰਗ ਮੇਰਾ ਸਰਸ਼ਾਰ ਹੋ ਗਿਆ।

ਧਰਮ ਰਾਜ ਦੱਸੋ ਮੈਨੂੰ ਕੀਹ ਕਹੇਗਾ;
ਮੇਰਾ ਜਦੋਂ ਲੇਖਾ ਹੀ ਨਾ ਬਾਕੀ ਰਹੇਗਾ,
ਸਿਰ ਉਤੋਂ ਦੂਰ ਸਾਰਾ ਭਾਰ ਹੋ ਗਿਆ।

ਅਪਣਾਂ ਹੀ ਆਪਾ ਸੋਹਣਾ ਸੋਹਣਾ ਲੱਗਦਾ,
ਖ਼ੁਸ਼ੀਆਂ ਦਾ ਹੜ੍ਹ ਚਾਰੇ ਪਾਸੇ ਵੱਗਦਾ,
ਮਨ ਦਾ ਮੈਦਾਨ ਇਕ ਸਾਰ ਹੋ ਗਿਆ।

ਅੱਖਾਂ ਹੋਈਆਂ ਚਾਰ ਨਸ਼ਿਆਂ ਗਿਆ ਹਾਂ,
ਜ਼ਿੰਦਗੀ ਦਾ ਭੇਤ ਨਵਾਂ ਪਾ ਗਿਆ ਹਾਂ,
ਤਨ ਮਨ ਮਾਹੀ ਤੋਂ ਨਿਸਾਰ ਹੋ ਗਿਆ।

ਪੁੱਛਦੇ ਨੇ ਲੋਕ ਕਾਹਦੇ ਚਾ ਚੜ੍ਹੇ ਨੇ,
ਆਖਦਾਂ ਕਿ ਸੱਜਣਾਂ ਨੇ ਹੱਥ ਫੜੇ ਨੇ,
ਜ਼ਿੰਦਗੀ ਦਾ ਸੋਹਣਾ ਹੈ ਸ਼ਿੰਗਾਰ ਹੋ ਗਿਆ।

ਦੱਸ ਮਨਾਂ ਹੋਰ ਕੀਹ ਚਾਹੀਦਾ,
ਕਰ ਧੰਨਵਾਦ ਭੈਣੀ ਵਾਲੇ ਮਾਹੀ ਦਾ,
ਉੱਚਾ ਅਮਰੀਕ ਦਾ ਵਕਾਰ ਹੋ ਗਿਆ।

ਗੁਰ ਜਗਜੀਤ ਦਾ ਦੀਦਾਰ ਹੋ ਗਿਆ।
ਸੁਰਗਾਂ ਦਾ ਮੈਂ ਤੇ ਦਾਵੇਦਾਰ ਹੋ ਗਿਆ।



# ਡੁੱਬਿਆਂ ਨੂੰ ਤਾਰਿਆ

ਧੰਨ ਗੁਰੂ ਜਗਜੀਤ ਜਿੰਨ੍ਹੇ ਡੁੱਬਿਦਿਆਂ ਨੂੰ ਤਾਰਿਆ।
ਮੇਰੇ ਅੰਦਰ ਦੇ ਵਿਕਾਰਾਂ ਨੂੰ ਹੈ ਝਾੜੂ ਮਾਰਿਆ।

ਮਨ ਹੈ ਨਿਰਮਲ ਹੋ ਗਿਆ ਰਹਿਮਤ ਦੀ ਹੋਈ ਨਜ਼ਰ ਜਾਂ,
ਆ ਗਿਆ ਚਾਨਣ ਦਾ ਹੜ੍ਹ ਹੋਈ ਦਰਸ ਦੀ ਫ਼ਜਰ ਜਾਂ,
ਹੋ ਗਿਆਂ ਮਖ਼ਮੂਰ ਮੇਰਾ ਤਪਦਾ ਸੀਨਾ ਠਾਰਿਆ।

ਸਮਝ ਨਹੀਂ ਆਉਂਦੀ ਕਿ ਕੀਹ ਜਾਦੂ ਹੈ ਉਸ ਦੇ ਨਾਮ ਵਿੱਚ,
ਲੈਂਦਿਆਂ ਹੀ ਮਸਤੀਆਂ ਭਰ ਜਾਣ-ਮਨ ਦੇ ਜਾਮ ਵਿੱਚ,
ਜਾਪਦੈ ਜਿਉਂ ਚੌਧਵੀਂ ਦਾ ਚੰਨ ਜਿਵੇਂ ਪਰਵਾਰਿਆ।

ਸਭ ਦੇ ਹਰ ਮਸਲੇ ਨੂੰ ਉਹ ਝੱਟ-ਪੱਟ ਨਜਿਠਣਾ ਜਾਣਦੈ,
ਨੇੜ ਉਸਦਾ ਜੋ ਕਰੇ ਉਹ ਰੱਜ ਕੇ ਮੌਜਾਂ ਮਾਣਦੈ,
ਜਿੱਤ ਗਿਆ ਉਹ ਜੱਗ ਨੂੰ ਜਿਹੜਾ ਉਸਦੇ ਦਰ ਤੇ ਹਾਰਿਆ।

ਮਨ ਦੇ ਵਿੱਚ ਸੰਕਲਪ ਕੀਤੈ ਬੈਠ ਉਸ ਦੇ ਦੁਆਰ ਤੇ,
ਵਾਰਨੇ ਜਾਂਦਾ ਰਹਾਂ ਸਦ ਵਾਰ ਉਸ ਗੁਫ਼ਤਾਰ ਤੇ,
ਸ਼ੁਕਰੀਆ ਲੱਖ ਲੱਖ ਮੇਰੀ ਵਿਗੜੀ ਨੂੰ ਜਿਸ ਸੰਵਾਰਿਆ।

ਜਦੋਂ ਦਾ ਮੇਰੇ ਜਿਹਾਂ ਲੀਤਾ ਏ ਉਸਦਾ ਆਸਰਾ,
ਹੋ ਗਈ ਕਲਿਆਣ ਸਾਰਾ ਜਗ ਹੈ ਬਣਿਆ ਦਾਸਰਾ,
ਪਾ ਕੇ ਸ਼ਹਿ ਅਮਰੀਕ ਨੇ ਹਰ ਕਸ਼ਟ ਨੂੰ ਵੰਗਾਰਿਆ।

ਧੰਨ ਗੁਰੂ ਜਗਜੀਤ ਜਿਸ ਨੇ ਡੁੱਬਿਆਂ ਨੂੰ ਤਾਰਿਆਂ।
ਮੇਰੇ ਅੰਦਰ ਦੇ ਵਿਕਾਰਾਂ ਨੂੰ ਹੈ ਝਾੜੂ ਮਾਰਿਆ।



# ਕਰਦਾ ਏ ਰਖਵਾਲੀ

ਗੁਰ ਜਗਜੀਤ ਹਮੇਸ਼ਾ ਸਭ ਦੀ ਕਰਦਾ ਏ ਰਖਵਾਲੀ।
ਉਸ ਦੇ ਦਰ ਤੋਂ ਕਦੇ ਵੀ ਕੋਈ ਆਇਆ ਨਹੀਂ ਜੋ ਖਾਲੀ।

ਪਤਾ ਨਹੀਂ ਉਹ ਕੀਕਰ ਸਭ ਨੂੰ ਰੱਖ ਲੈਂਦਾ ਏ ਰਾਜ਼ੀ,
ਉਸ ਦੇ ਨੇੜੇ ਆ ਜਾਵੇ ਉਹ ਜਿੱਤਦਾ ਹਾਰੀ ਬਾਜ਼ੀ,
ਘਾਟਾ ਉਸ ਨੂੰ ਰਹੇ ਨਾ ਜੇਕਰ ਦਰ ਦਾ ਬਣੇ ਸਵਾਲੀ।

ਉਹ ਕਹਿੰਦਾ ਏ ਦੁਨੀਆ ਉਤੇ ਦੁਖੀ ਨਾ ਕੋਈ ਹੋਵੇ,
ਸਾਰੇ ਹੱਸਣ-ਖੇਡਣ ਮੱਲ੍ਹਣ ਕਦੇ ਕੋਈ ਨਾ ਰੋਵੇ,
ਪਲਾਂ 'ਚ ਕਰਦਾ ਦੂਰ ਸਭਸ ਦੀ ਜਨਮਾਂ ਦੀ ਬਦ-ਹਾਲੀ।

ਹਿੱਕ ਤੇ ਹੱਥ ਮਾਰ ਕੇ ਆਖੇ ਪਾਸ ਮੇਰੇ ਜੋ ਆਵੇ,
ਸੁਖ ਸਾਰੀ ਦੁਨੀਆਂ ਦੇ ਦੇਵਾਂ ਮਨ ਚਿੰਦਿਆ ਫਲ ਪਾਵੇ,
ਹਰ ਦਿਨ ਹੋਲੀ ਵਰਗਾ ਹੋਵੇ ਰਾਤ ਬਣੇ ਦੀਵਾਲੀ।

ਮਿਹਰ ਓਸਦੀ ਆਕਾਸ਼ਾ ਤੋਂ ਬੱਦਲ ਬਣ ਕੇ ਬਰਸੇ,
ਲੋਕਾਂ ਦੀ ਤਕਦੀਰ ਹਮੇਸ਼ਾ ਛੋਹ ਉਸਦੀ ਨੂੰ ਤਰਸੇ,
ਹੁੰਦੀ ਹੈ ਅਹਿਸਾਨ ਮੰਦ ਇਸ ਧਰਤੀ ਦੀ ਹਰ ਡਾਲੀ

ਕੌਣ ਜਾਣਦੈ ਗਤ ਮਿਤ ਉਸਦੀ ਆਪੇ ਜਾਨਣ ਹਾਰਾ,
ਭਾਈ ਵਾਲ ਨਹੀਂ ਨਫ਼ਰਤ ਦਾ ਹੈ ਪ੍ਰੀਤਾਂ ਦਾ ਵਣਜਾਰਾ,
ਪਿਆਰ ਦੇ ਗੀਤ ਕੋਈ ਜੇ ਗਾਵੇ ਨਾਲ ਰਲਾਂਦੈ ਤਾਲੀ।

ਉਸਦੀ ਅਜ਼ਮਤ ਦਾ ਬਈ ਦੱਸਿਓ ਕੀਹ ਅਨੁਮਾਨ ਲਗਾਈਏ,
ਕੌਣ ਬਰਾਬਰ ਤੁੱਲੇ ਉਸਦੇ ਕਿਹੜੇ ਪੱਲੜੇ ਪਾਈਏ,
ਉਸ ਦੇ ਜੋੜ ਕੋਈ ਨਾ ਮਿਲਿਆ ਸਾਰੀ ਧਰਤ ਹੰਘਾਲੀ।

ਉਸ ਦੇ ਹੀ ਜੇ ਬਣ ਕੇ ਰਹੀਏ ਦੂਜੇ ਭਾਇ ਨਾ ਚੱਲੀਏ,
ਚਰਨ ਸਰਨ ਵਿਚ ਜੇਕਰ ਰਹੀਏ ਤੱਤੀ ਹਵਾ ਨਾ ਝੱਲੀਏ,
ਸਮਝਾਓ ਅਮਰੀਕ ਨੂੰ ਜਿਸ ਨੇ ਐਵੇਂ ਉਮਰਾ ਗਾਲੀ।



# ਪਿਆਰ ਕਰ ਲੌ

ਗੁਰ ਜਗਜੀਤ ਨੂੰ ਪਿਆਰ ਕਰ ਲੌ।
ਸਦਾ ਲਈ ਜੀਵਨ-ਸੁਧਾਰ ਕਰ ਲੌ।

ਉਹਨੂੰ ਅਪਨਾ ਲਵੋ ਤਾਂ ਸੱਤੇ ਖ਼ੈਰਾਂ ਨੇ,
ਹੋਣੀਆਂ ਹਮੇਸ਼ ਲਈ ਲਹਿਰਾਂ ਬਹਿਰਾਂ ਨੇ,
ਸਦਾ ਸੁਖੀ ਰਹਿਣ ਦੀ ਵਿਚਾਰ ਕਰ ਲੌ।

ਛੱਡ ਕੜਵਾਹਟ ਹੈ ਮਿੱਠਾ ਬੋਲਦਾ,
ਦਿਲਾਂ ਦੀਆਂ ਘੁੰਡੀਆਂ ਨੂੰ ਝੱਟ ਖੋਲ੍ਹਦਾ,
ਮੇਰੀ ਗੱਲ ਉੱਤੇ ਇਤਬਾਰ ਕਰ ਲੌ।

ਉਹਦੇ ਦਰ ਖ਼ੁਸ਼ੀਆਂ ਦਾ ਹੜ੍ਹ ਵੱਗਦਾ,
ਵੰਡਦਿਆਂ ਕੋਈ ਨਾ ਪਰਾਇਆ ਲੱਗਦਾ,
ਖੁਲ੍ਹਾ ਜ਼ਰਾ ਮਨ ਦਾ ਦੁਆਰ ਕਰ ਲੌ।

ਉਹਦਾ ਦਰਵਾਜ਼ਾ ਸਦਾ ਰਹੇ ਖੁੱਲਿਆ,
ਰੌਣਕਾਂ ਦਾ ਰਹਿੰਦਾ ਏ ਤੂਫ਼ਾਨ ਝੁੱਲਿਆ,
ਸਭ ਕੁਝ ਮਿਲੇ ਬੂਹਾ ਪਾਰ ਕਰ ਲੌ।

ਕਰ ਲੈ ਦੀਦਾਰ ਉਹਦਾ ਰੱਜ ਰੱਜ ਕੇ,
ਚੱਲੋ ਉਹਦੇ ਕੋਲ ਅੱਜ ਸੱਜ ਧੱਜ ਕੇ,
ਨਾਲ ਅਮਰੀਕ ਨੂੰ ਤਿਆਰ ਕਰ ਲੌ।



# ਕਦਰ ਨਾ ਜਾਣੀ

ਗੁਰ ਜਗਜੀਤ ਦੀ ਕਦਰ ਨਾ ਜਾਣੀ।
ਉਮਰ ਵਿਹਾ ਕੇ ਜਿੰਦ ਪਛਤਾਨੀ।

ਉਹ ਮਾਲਕ ਹੈ ਸਾਰੇ ਜੱਗਦਾ,
ਰਹਿਮਤ ਦਾ ਦਰਿਆ ਹੈ ਵੱਗਦਾ,
ਅੰਨ੍ਹਿਆਂ ਨੂੰ ਪਰ ਪਤਾ ਨਾ ਲੱਗਦਾ,
ਕੋਈ ਨਹੀਂ ਹੈ ਉਸ ਦਾ ਸਾਨੀ।

ਵਿਗੜੇ ਹੋਏ ਨਸੀਬ ਸੁਆਰੇ,
ਦੂਰ ਗਿਆਂ ਨੂੰ ਸੱਦ ਪੁਚਕਾਰੇ,
ਮਨਾਂ ਦੀ ਮੈਲ ਨੂੰ ਆਪ ਉਤਾਰੇ,
ਕਰ ਦੇਂਦੇ ਦੁਨੀਆਂ ਦੀਵਾਨੀ।

ਉਸ ਦੇ ਪਾਸ ਰਹੇ ਜੋ ਲੱਖ ਦੇ,
ਹਰ ਮਾੜੇ ਦੁੱਬੜੇ ਦੇ ਪੱਖਦੇ,
ਔਖੀ ਬਣੇ ਤਾਂ ਲਾਜ ਵੀ ਰੱਖਦੇ,
ਹੋਣ ਨਾਂ ਦਵੇ ਕਿਸੇ ਦੀ ਹਾਨੀ।

ਸਦਾ ਹੀ ਮਿੱਠੜੀ ਬੋਲੀ ਬੋਲੇ,
ਕੰਨਾਂ ਦੇ ਵਿੱਚ ਮਿਸ਼ਰੀ ਘੋਲੇ,
ਸਰਨ ਪਵੇ ਜੋ ਕਦੇ ਨਾ ਡੋਲੇ,
ਉਸ ਦੇ ਬੋਲ ਨੇ ਰੱਬੀ ਬਾਣੀ।

ਸਦਾ ਰਹੇ ਉਹ ਦਿਲ ਦੇ ਪਾਸ,
ਕਾਰਜ ਕਰਦੇ ਸਭ ਦੇ ਰਾਸ,
ਰੋਮ ਰੋਮ ਵਿੱਚ ਉਸਦਾ ਵਾਸ,
ਪਰ ਅਮਰੀਕ ਨ ਰਮਜ਼ ਪਛਾਨੀ।



# ਤਰਸ ਕਰੋ

ਗੁਰ ਜਗਜੀਤ ਪਿਆਰੇ ਅੱਜ ਤਾਂ ਤਰਸ ਕਰੋ।
ਮੇਰੇ ਅੱਲਿਆਂ ਜ਼ਖਮਾਂ ਉੱਤੇ ਮਲ੍ਹਮ ਧਰੋ।

ਮੈਂ ਦੁਨਿਆਂ ਦੇ ਹੱਥੋਂ ਬਹੁਤ ਸਤਾਇਆ ਹਾਂ,
ਫਿਰ ਫਿਰ ਕੇ ਮੈਂ ਦਰ ਤੇਰੇ ਤੇ ਆਇਆ ਹਾਂ,
ਮੇਰੇ ਸਾਰੇ ਸੰਕਟ ਅੱਜ ਜ਼ਰੂਰ ਹਰੋ।

ਔਗੁਣ ਹਾਰਿਆਂ ਔਗੁਣ ਕਰਦੇ ਰਹਿਣਾਂ ਏ,
ਤੁਸਾਂ ਉਹਨਾਂ ਨੂੰ ਸਦਾ ਬਖਸ਼ਦੇ ਰਹਿਣਾ ਏ,
ਸਭ ਦੀ ਝੋਲ ਹਮੇਸ਼ਾ ਫੁੱਲਾਂ ਨਾਲ ਭਰੋ।

ਹੋਰ ਸਾਰੀਆਂ ਛੱਡ ਦਿੱਤੀਆਂ ਹੁਣ ਆਸਾਂ ਨੇ,
ਮਨ ਘੋੜੇ ਦੀਆਂ ਕੱਸੀਆਂ ਪੂਰੀਆਂ ਰਾਸਾਂ ਨੇ,
ਗੁਨਹੀ ਭਰਿਆਂ, ਲੋਕਾਂ ਤੋਂ ਨਾ ਕਦੇ ਡਰੋ।

ਕੀ ਘਾਟਾ ਹੈ ਤੁਸਾਂ ਦੇ ਪਾਸ ਸੁਗਾਤਾਂ ਦਾ,
ਕਰੋ ਹਨੇਰਾ ਦੂਰ ਹਨੇਰੀਆਂ ਰਾਤਾਂ ਦਾ,
ਚਸ਼ਮੇ ਵਾਂਗੂ ਸਦਾ ਹੀ ਦਿਨ ਤੇ ਰਾਤ ਝਰੋ।

ਮੂੰਹ ਅਮਰੀਕ ਦਾ ਛੋਟੈ ਬਾਤ ਵਡੇਰੀ ਏ,
ਊਣੇ ਪਨ ਦੀ ਬਹੁਤ ਹੀ ਵੱਡੀ ਢੇਰੀ ਏ,
ਅਗਲੇ ਪਿਛਲੇ ਦੁਖੜੇ ਸਾਰੇ ਆਪ ਹਰੋ।

ਗੁਰ ਜਗਜੀਤ ਪਿਆਰੇ ਅੱਜ ਤੇ ਤਰਸ ਕਰੋ।
ਮੇਰੇ ਅੱਲਿਆਂ ਜ਼ਖ਼ਮਾਂ ਉੱਤੇ ਮਲ੍ਹਮ ਧਰੋ।



# ਮੇਰੇ ਮਨ ਭਾਇਆ

ਗੁਰ ਜਗਜੀਤ ਮੇਰੇ ਮਨ ਭਾਇਆ।
ਅੰਗ ਅੰਗ ਵਿੱਚ ਰਹੇ ਸਮਾਇਆ।

ਮੇਰੇ ਰੋਮ ਰੋਮ ਨੇ ਵੇਖੋ,
ਅਨਹਦ ਸ਼ਬਦ ਸੁਨਾਇਆ।

ਮਨ ਦੇ ਸਾਜ਼ ਦੀਆਂ ਤਾਰਾਂ ਨੇ,
ਪਲ ਪਲ ਮੰਗਲ ਗਾਇਆ।

ਆਕਾਸ਼ਾਂ ਚੋਂ ਦੇਵਤਿਆਂ ਨੇ,
ਮਹਿਕ ਦਾ ਮੀਂਹ ਬਰਸਾਇਆ।

ਮਹਾਂ ਆਨੰਦ ਸਰਬ ਸੁਖ ਮਿਲਿਆ,
ਗਦ ਗਦ ਹੋਈ ਕਾਇਆ।

ਮਨ ਮਖ਼ਮੂਰ ਹੋ ਨੱਚਣ ਖਾਤਿਰ,
ਧਰਤ ਦਾ ਮੰਚ ਬਨਾਇਆ।

ਨਾਂ ਪੁੱਛੋ ਮਨ-ਦਸ਼ਾ ਦੀ ਬਾਬਤ,
ਜੋਗਨ ਵੇਸ ਸ਼ਹਾਇਆ।

ਚਾਰ ਚੁਫੇਰ ਬਸੰਤ ਰੁੱਤ ਨੇ,
ਆਪਣਾਂ ਰੰਗ ਵਖਾਇਆ।

ਅੱਖਾਂ ਚਾਰ ਹੋਈਆਂ ਮਾਹੀ ਸੰਗ,
ਤਨ ਮਨ ਹੈ ਨਸ਼ਿਆਇਆ।

ਹੋਈ ਪਵਿੱਤਰ ਦੇਹੀ ਜਦ ਉਸ,
ਘੁੱਟ ਸੀਨੇ ਸੰਗ ਲਾਇਆ।

ਦਿੱਸਣ-ਆਪਣੇ, ਗ਼ੈਰ ਨਾ ਕੋਈ,
ਐਸਾ ਜਾਦੂ ਪਾਇਆ।

ਹੋਰ ਪਾਸਿਓਂ ਝਾਕਾਂ ਮੁੱਕੀਆਂ,
ਐਸਾ ਕੀਲ ਬਹਾਇਆ।

ਨ੍ਹੇਰੇ ਮਨ ਵਿੱਚ ਆਸ਼ਾਵਾਂ ਦਾ,
ਜਗ ਮਗ ਦੀਪ ਜਗਾਇਆ।

ਕੀਤਾ ਏ ਭਰਪੂਰ ਲਬਾ ਲਬ,
ਅੰਦਰੋਂ ਮਨ ਤ੍ਰਿਪਤਾਇਆ।

ਇਤਨਾਂ ਲੱਗਾ ਆਸਾਂ ਨੂੰ ਫਲ,
ਟਹਿਣੀਆਂ ਸੀਸ ਝੁਕਾਇਆ।

ਰੱਖਦਾ ਏ ਅਮਰੀਕ ਜਿਹਾਂ ਦੇ,
ਸਿਰ ਤੇ ਸੰਘਣੀ ਛਾਇਆ।



# ਮਨ ਮੇਰੇ ਦੀ ਪਿਆਸ ਬੁਝਾਓ

ਗੁਰ ਜਗਜੀਤ ਪਿਆਰੇ ਆਓ।
ਮਨ ਮੇਰੇ ਦੀ ਪਿਆਸ ਬੁਝਾਓ।

ਜਨਮਾਂ ਦੀ ਹੈ ਭਟਕਨ ਮੇਰੀ,
ਏਸ ਵਾਰ ਤਾਂ ਆਣ-ਹਟਾਓ।

ਚਾਰ ਚੁਫੇਰੇ ਨ੍ਹੇਰਾ ਹੋਇਆ,
ਇਸ ਨੂੰ ਕਿਰਨਾਂ ਸੰਗ ਰੁਸ਼ਨਾਓ।

ਮੇਰਿਆਂ ਔਗੁਣਾਂ ਵੱਲ ਨਾ ਵੇਖੋ,
ਤੁਸੀਂ ਤਾਂ ਆਪਣਾ ਬਿਰਧ ਪੁਗਾਓ।

ਆਉਣ ਜੋਗਾ ਨਹੀਂ ਪਾਸ ਤੁਹਾਡੇ,
ਮੇਹਰ ਕਰੋ ਘਰ ਫੇਰਾ ਪਾਓ।

ਪਲ ਪਲ ਭੁੱਲਣ ਹਾਰਾਂ ਤਾਈਂ,
ਬਖ਼ਸ਼ ਲਵੋ ਹੁਣ ਨਾ ਤੜਪਾਓ।

ਕਿਸ ਬਿੱਧ ਜੀਵਾਂ ਬਿਨਾਂ ਆਪਦੇ,
ਮੈਂ ਮਛਲੀ ਪਾਣੀ ਵਿਚ ਪਾਓ।

ਮਨ ਬਾਗ਼ੀਚੇ ਪੱਤ ਝੜ ਆਈ,
ਦੇ ਕੇ ਦਰਸ ਬਹਾਰ ਲਿਆਓ।

ਸਾਕ ਸਨੇਹੀ ਸੁਆਰਥ ਮੱਤੇ,
ਜਾਣਕੇ ਆਪਣਾ ਗਲੇ ਲਗਾਓ।

ਉਲਝਨ ਵਿਚ ਅਮਰੀਕ ਪਿਆ ਏ,
ਮੇਰੀ ਉਲਝਨ ਖ਼ੁਦ ਸੁਲਝਾਓ।



# ਮਾਏ ! ਇਹ ਕੈਸੇ ਦਿਨ ਆਏ

ਗੁਰ ਜਗਜੀਤ ਨੇ ਸਪਨੇ ਦੇ ਵਿਚ,
ਮੈਨੂੰ ਚਰਨ ਛੁਹਾਏ।

ਤਨ ਮੇਰਾ ਰੱਸ ਰੱਸ ਹੋਇਆ,
ਜ਼ਾਹਿਰ ਦ ਰਸ ਦਿਖਾਏ।

ਹਰ ਤਰਫ਼ੋਂ ਨਿਰ ਆਸ ਹੋਏ ਦੀ,
ਪੂਰੀ ਆਸ ਕਰਾਏ।

ਧਰਤੀ ਦੇ ਸੁੱਖ ਬਖ਼ਸ਼ ਦੇਣ ਦੇ,
ਪੱਕੇ ਲਾਰੇ ਲਾਏ।

ਕੋਈ ਸੰਕਟ ਹੁਣ ਨਹੀਂ ਰਹਿਣਾਂ,
ਦੁੱਖ ਜਾਏ ਸੁੱਖ ਆਏ।

ਜਾਪਦੈ ਮੇਰੀ ਕਿਸਮਤ ਉੱਤੇ,
ਬੁੱਕ ਬੁੱਕ ਫੁਲ ਬਰਸਾਏ।

ਧਰਤੀ ਦਾ ਹਰ ਜ਼ੱਰਾ ਦਿੱਸਦਾ,
ਦਿਨੇ ਰਾਤ ਮਹਿਕਾਏ।

ਕਿਰਪਾ ਕਰ ਅਮਰੀਕ ਜਿਹਾਂ ਤੋਂ,
ਆਪਣਾ ਨਾਮ ਜਪਾਏ।



# ਭਜ ਮਨ! ਕੇਵਲ ਗੁਰ ਜਗਜੀਤ

ਜਨਮ ਜਨਮ ਦੇ ਰੋਗ ਨਿਵਾਰੇ,
ਕਰਦੈ ਨਿਰਮਲ ਚੀਤ।

ਤਪਦੇ ਹਿਰਦੇ ਉਮਰਾ ਭਰ ਦੇ,
ਹੋਵਣ ਠੰਢੜੇ ਸੀਤ।

ਲੜ ਲੱਗਿਆਂ ਦੀ ਲਾਜ ਰਖੇਂਦੈ,
ਇਹ ਉਸਦੀ ਹੈ ਰੀਤ।

ਨਾਮ ਲਿਆ ਸਭ ਕੁਝ ਹੀ ਪਾਈਏ,
ਜੇ ਸ਼ੁੱਧ ਹੋਵੇ ਨੀਤ।

ਏਥੇ ਓਥੇ ਹਰ ਸੁੱਖ ਮਿਲਦਾ,
ਹਰ ਥਾਂ ਹੋਵੇ ਜੀਤ।

ਧਰਮ ਰਾਜ ਜੀ ਆਦਿਆਂ ਆਖੇ,
ਜਾਏ ਔਧ ਜਾਂ ਬੀਤ।

ਛੱਡ ਜਾਵਨ ਗੇ ਆਖ਼ਰ ਸਾਰੇ,
ਜਿਨ ਸਿਓਂ ਲਾਇਆ ਹੀਤ।

ਸੁਰਖ਼ਰੂ ਹੋ ਜੇ ਜਾਣੈ- ਜਗ ਤੋਂ,
ਕਰ ਸੱਜਣ ਸੰਗ ਪ੍ਰੀਤ।

ਬਖ਼ਸ ਦਵੇ ਅਮਰੀਕ ਜਿਹਾਂ ਨੂੰ,
ਬਣ ਕੇ ਮਨ ਦਾ ਮੀਤ।



# ਜੀਵਨ ਦਾਨ ਦਿਓ

ਗੁਰ ਜਗਜੀਤ ਪਿਆਰੇ ਜੀਵਨ ਦਾਨ ਦਿਓ।
ਨਿਰਮਾਣਾ ਨੂੰ ਮਾਣ ਨਿਤਾਣਿਆਂ ਤਾਣ ਦਿਓ।

ਤੁਸੀਂ ਹੋ ਵੱਡ ਦਾਤਾਰ ਸਾਰੀਆਂ ਦਾਤਾਂ ਦੇ,
ਤੁਸੀਂ ਹੋ ਬਖ਼ਸ਼ਨ ਹਾਰ ਸਭੀ ਸੌਗ਼ਾਤਾਂ ਦੇ,
ਮੇਰੇ ਵੀ ਅੱਜ ਪੂਰੇ ਕਰ ਅਰਮਾਨ ਦਿਓ।

ਇਹ ਜਗ ਭਰਿਆ ਸਾਰਾ ਹੇਰਾ ਫੇਰੀ ਦਾ,
ਕੇਂਦਰ ਹੈ ਮੰਝਧਾਰ ਦੀ ਘੁੰਮਣ ਘੇਰੀ ਦਾ,
ਮੰਝਧਾਰਾਂ ਚੋਂ ਬੇੜੀ ਬੰਨੇ ਲਾਣ ਦਿਓ।

ਸਦਾ ਤੁਸੀਂ ਸਮਰੱਥ ਅਲੱਖ ਅਗੋਚਰ ਹੋ,
ਕਿਸਦਾ ਲਵਾਂ ਮੈਂ ਨਾਮ ਕਿ ਜਿਦ੍ਹੇ ਬਰੋਬਰ ਹੋ,
ਮੇਰੀਆਂ ਅੱਖਾਂ ਨੂੰ ਵੀ ਇਹ ਪਹਿਚਾਣ ਦਿਓ।

ਪਤਾ ਹੈ ਮੈਨੂੰ ਸਿਫ਼ਤ ਸਲਾਹੋਂ ਬਾਹਰੇ ਹੋ,
ਚੰਨ ਚਾਨਣੀ ਰਾਤ ਜਹੇ ਉਜਿਆਰੇ ਹੋ,
ਚਰਨ ਭੌਰ ਅਮਰੀਕ ਨੂੰ ਵੀ ਵਰਦਾਨ ਦਿਓ।

ਗੁਰ ਜਗਜੀਤ ਪਿਆਰੇ ਜੀਵਨ ਦਾਨ ਦਿਓ,
ਨਿਰਮਾਣਾ ਨੂੰ ਮਾਣ ਨਿਤਾਣਿਆਂ ਤਾਣ ਦਿਓ।



# ਬਲਿਹਾਰੇ ਜੀਓ

ਗੁਰ ਜਗਜੀਤ ਪਿਆਰੇ ਜੀਓ,
ਜਾਵਾਂ ਸਦ ਬਲਿਹਾਰੇ ਜੀਓ,

ਚੰਦਨ ਬਨ ਖੁਸ਼ਬੂਆਂ ਵੰਡੋ,
ਮਹਿਕਾਂ ਦੇ ਵਣਜਾਰੇ ਜੀਓ।

ਚਾਨਣ ਰਿਸ਼ਮਾਂ ਵੰਡਦੇ ਰਹਿੰਦੇ,
ਰੌਸ਼ਨ ਉੱਚ ਮੁਨਾਰੇ ਜੀਓ।

ਖੁਸ਼ੀਆਂ ਖੇੜਿਆਂ ਹਾਸਿਆਂ ਦੇ ਵੀ,
ਸਾਗਰ ਬਿਨਾਂ ਕਿਨਾਰੇ ਜੀਓ।

ਦਿਲਾਂ ਦੇ ਮਾਲਿਕ ਮੀਤ ਮਨਾਂ ਦੇ,
ਸਭ ਅੱਖੀਆਂ ਦੇ ਤਾਰੇ ਜੀਓ।

ਡਿਗਦਿਆਂ ਤਾਈਂ ਬਾਹੋਂ ਫੜ ਕੇ,
ਦੇਵੋ ਆਪ ਸਹਾਰੇ ਜੀਓ।

ਬੇ-ਆਸਾਂ ਦੀਆਂ ਕੋਲ ਬਹਾ ਕੇ,
ਆਸਾਂ ਪੂਰਨ ਹਾਰੇ ਜੀਓ।

ਗ਼ਮ ਦੇ ਮਾਰੇ ਇਨਸਾਨਾਂ ਨੂੰ,
ਬਖ਼ਸ਼ੋ ਪਿਆਰ ਹੁਲਾਰੇ ਜੀਓ।

ਵੱਸਦੇ ਹੋ ਤੁਸੀਂ ਪਾਸ ਦਿਲਾਂ ਦੇ,
ਮੰਦਰ ਨਾਂ ਗੁਰਦੁਆਰੇ ਜੀਓ।

ਤੁਸਾਂ ਬਿਨਾਂ ਅਮਰੀਕ ਜਿਹਾਂ ਦੇ,
ਹੋਵਣ ਕਿਵੇਂ ਗੁਜ਼ਾਰੇ ਜੀਓ।



# ਪਿਆਰ ਕਰੋ

ਗੁਰ ਜਗਜੀਤ ਪਿਆਰੇ ਨਾਲ ਪਿਆਰ ਕਰੋ।
ਹੈ ਸਤਿਕਾਰ ਦੇ ਯੋਗ ਸਦਾ ਸਤਿਕਾਰ ਕਰੋ।

ਸਾਰੇ ਜੱਗ ਤੇ ਉਸਦੇ ਕੋਈ ਬਰਾਬਰ ਨਹੀਂ,
ਹੈ ਦਾਤਾਰ ਕਿਸੇ ਨੂੰ ਦੇਣ ਤੋਂ ਨਾਬਰ ਨਹੀਂ,
ਸਭ ਦਾ ਸਾਂਝੈ ਇਸ ਗਲ ਤੇ ਇਤਬਾਰ ਕਰੋ।

ਉਸਦਾ ਹਰ ਕਿਰਦਾਰ ਨਿਰਾਲੈ ਦੁਨੀਆਂ ਤੋਂ,
ਹਰ ਇਕ ਪੱਖ ਹੀ ਉਸਦਾ ਆਲੈਂ ਦੁਨੀਆਂ ਤੋਂ,
ਨਜ਼ਰਾਂ ਉਸ ਨੂੰ ਪਰਖਣ ਲਈ ਤਿਆਰ ਕਰੋ।

ਸਭ ਦੇ ਦਿਲਾਂ ਦੇ ਦਰਦ ਦਾ ਦਾਰੂ ਜਾਣਦਾ ਏ,
ਹਰ ਰੋਗੀ ਦੇ ਮਰਜ਼ ਦੀ ਨਬਜ਼ ਪਛਾਣਦਾ ਏ,
ਆਪਣੇ ਰੋਗ ਦਾ ਉਸ ਅੱਗੇ ਇਜ਼ਹਾਰ ਕਰੋ।

ਕੁਝ ਆਖਣ ਪੇ ਲੋਕ ਉਹ ਪਰਵਾਹ ਕਰਦਾ ਨਹੀਂ,
ਬਖ਼ਸ਼ਿਸ਼ ਕਰੇ ਹਮੇਸ਼ ਕਿਸੇ ਤੋਂ ਡਰਦਾ ਨਹੀਂ,
ਉਸ ਨੂੰ ਸਮਝਨ ਲਈ ਅਕਲ ਦਰਕਾਰ ਕਰੋ।

ਸਭੀ ਭੁਲੇਖੇ ਜੀਵਨ ਦੇ ਉਹ ਦੂਰ ਕਰੇ,
ਅਰਜ਼ ਕਰੇ ਅਮਰੀਕ, ਤਾਂ ਝੱਟ ਮਨਜ਼ੂਰ ਕਰੇ,
ਤੁਸੀਂ ਵੀ ਉਸ ਦੇ ਦੁਆਰ ਤੇ ਹਾਲ ਪੁਕਾਰ ਕਰੋ।

ਗੁਰ ਜਗਜੀਤ ਪਿਆਰੇ ਨਾਲ ਪਿਆਰ ਕਰੋ।
ਹਰ ਸਤਿਕਾਰ ਦੇ ਜੋਗ ਹੈ ਸਦ ਸਤਿਕਾਰ ਕਰੋ।



# ਆਵਾਜ਼ ਸੁਣੋ

ਗੁਰ ਜਗਜੀਤ ਪਿਆਰੇ ਦੀ ਆਵਾਜ਼ ਸੁਣੋ।
ਪ੍ਰੀਤਾਂ ਦੇ ਵਣਜਾਰੇ ਦੀ ਆਵਾਜ਼ ਸੁਣੋ।

ਜੋ ਵੀ ਉਸਦੇ ਦੁਆਰੇ ਅਲਖ ਜਗਾਂਦਾ ਏ,
ਉਸ ਨੂੰ ਚੰਗੀ ਜੀਵਨ ਜਾਂਚ ਸਿਖਾਂਦਾ ਏ,
ਜਨਮ ਸੁਆਰਨ ਹਾਰੇ ਦੀ ਆਵਾਜ਼ ਸੁਣੋ।

ਜਿੱਥੇ ਵੀ ਉਹ ਜਾਕੇ ਆਪਣੇ ਚਰਨ ਧਰੇ,
ਤੁਰ ਜਾਂਦੀ ਏ ਪੱਤਝੜ ਓਥੋਂ ਬਹੁਤ ਪਰੇ,
ਕਰਨ ਕਰਾਵਨ ਹਾਰੇ ਦੀ ਆਵਾਜ਼ ਸੁਣੋ।

ਕਦੇ ਨਾ ਰਹਿੰਦਾ ਦੂਰ, ਉਹ ਨੇੜੇ ਵੱਸਦਾ ਏ,
ਸੁਖੀ ਵੇਖ ਕੇ ਲੋਕ ਉਹ ਖਿੜ ਖਿੜ ਹੱਸਦਾ ਏ,
ਖੁਸ਼ੀ ਖਿਲਾਰਨ ਹਾਰੇ ਦੀ ਆਵਾਜ਼ ਸੁਣੋ।

ਸਭ ਦੇ ਸਿਰ ਦਾ ਸਾਈਂ ਮਹਿਰਮ ਦਿਲ ਦਾ ਏ,
ਦਰਸ਼ਨ ਕੀਤਿਆਂ ਚੈਨ ਸਦੀਵੀ ਮਿਲਦਾ ਏ,
ਚੈਣ ਦੇ ਵੱਡ ਗਹਿਵਾਰੇ ਦੀ ਆਵਾਜ਼ ਸੁਣੋ।

ਕਿਹੜਾ ਦੱਸਾਂ ਹਰ ਪੱਖ ਉਸਦਾ ਸੋਹਣਾਂ ਏ,
ਦੁਨੀਆਂ ਵੇਖੀ ਉਸ ਜੈਸਾ ਕਿਸ ਹੋਣਾਂ ਏ,
ਸਭਨਾਂ ਤੋਂ ਉਜਿਆਰੇ ਦੀ ਆਵਾਜ਼ ਸੁਣੋ।



# ਤਸਵੀਰ ਤਾਂ ਵੇਖੋ

ਗੁਰੂ ਜਗਜੀਤ ਦੀ ਆਓ ਜ਼ਰਾ ਤਸਵੀਰ ਤਾਂ ਵੇਖੋ।
ਕਿ ਇਸ ਨੂੰ ਵੇਖ ਆਪਣੀ ਸੌਰਦੀ ਤਕਦੀਰ ਤਾਂ ਵੇਖੋ।

ਜ਼ਰਾ ਵੇਖੋ ਕਿਵੇਂ ਚਿਹਰੇ ਤੇ ਰੱਬੀ ਨੂਰ ਵੱਸਦਾ ਏ,
ਮੈਂ ਕੀਹ ਜਾਣਾਂ ਕਿ ਰੱਬ ਕਿੱਥੇ ਤੇ ਕਿਤਨੀ ਦੂਰ ਵੱਸਦਾ ਏ,
ਏਹੀ ਰੱਬ ਹੈ, ਏਹੀ ਮਾਲਕ ਹੈ ਪੀਰਨ ਪੀਰ ਤਾਂ ਵੇਖੋ।

ਹਰਿਕ ਨੂੰ ਤ੍ਰਿਪਤ ਕਰ ਦੇਵਨ ਦਾ ਉਸਦਾ ਅਪਣਾ ਹੀ ਢੰਗ ਹੈ,
ਤੇ ਸ਼ਰਧਾ ਪਿਆਰ ਬਿਨ ਉਸਦੀ ਨਾਂ ਕੋਈ ਹੋਰ ਵੀ ਮੰਗ ਹੈ,
ਕਿਸੇ ਦਾ ਦੁੱਖ ਹਰਨ ਖ਼ਾਤਰ ਸਦਾ ਬੇਧੀਰ ਤਾਂ ਵੇਖੋ।

ਉਹ ਆਪਣੇ ਸੇਵਕਾਂ ਦੇ ਅੰਗ ਸੰਗ ਹੀ ਸਦਾ ਰਹਿੰਦੈ,
ਉਹ ਸਭ ਕੁਝ ਕਰ ਵਿਖਾਂਦਾ ਏ ਜੋ ਮੁੱਖੋਂ ਬੋਲ ਕੇ ਕਹਿੰਦੈ,
ਜ਼ਰਾ ਫਿਰ ਕ੍ਰਿਸ਼ਨ ਬਣ ਦ੍ਰੋਪਦ ਨੂੰ ਦੇਂਦੇ ਚੀਰ ਤਾਂ ਵੇਖੋ।

ਉਹਦੇ ਨੈਣਾਂ ਦੀ ਗਹਿਰਾਈ ਸਮੁੰਦਰਾਂ ਤੋਂ ਵੀ ਬਹੁਤੀ ਏ,
ਸਚਾਈ ਹੈ ਨਿਰੀ ਸਮਝੋ ਨਾ ਕੋਈ ਗੱਲ ਅਖੌਤੀ ਏ,
ਉਹਦੇ ਹੱਥ ਪਿਆਰ ਦੀ ਪਕੜੀ ਹੋਈ ਸ਼ਮਸ਼ੀਰ ਤਾਂ ਵੇਖੋ।

ਉਹਦੀ ਜਿਹਵਾ ਤੇ ਇੰਜ ਲਗਦੈ ਸਫ਼ਲਤਾ ਵਾਸ ਕਰਦੀ ਏ,
ਉਹਦੀ ਆਵਾਜ਼ ਤੋਂ ਨਾਕਾਮਯਾਬੀ ਬਹੁਤ ਡਰਦੀ ਏ,
ਤੁਸੀਂ ਅਮਰੀਕ ਉਸਦੇ ਬਚਨਾਂ ਦੀ ਤਾਸੀਰ ਤਾਂ ਵੇਖੋ।

ਗੁਰੂ ਜਗਜੀਤ ਦੀ ਆਓ ਜ਼ਰਾ ਤਸਵੀਰ ਤਾਂ ਵੇਖੋ।
ਕਿ ਇਸ ਨੂੰ ਵੇਖ ਆਪਣੀ ਸੌਰਦੀ ਤਕਦੀਰ ਤਾਂ ਵੇਖੋ।



# ਸੁਣਿਓ ਸੋਇ

ਗੁਰ ਜਗਜੀਤ ਦੀ ਸੁਣਿਓ ਸੋਇ।
ਤਨ ਮਨ ਸਾਰਾ ਸੀਤਲ ਹੋਇ।

ਸੂਰਤ ਸੀਰਤ ਦੇ ਕਿਆ ਕਹਿਣੇ,
ਮਨ ਵਿਚ ਰੱਖੀਏ ਸਦਾ ਲਕੋਇ।

ਨਾਮ ਓਸਦਾ ਸੁੱਚੜੇ ਮੋਤੀ,
ਮਨ-ਮਾਲਾ ਵਿਚ ਰੱਖ ਪਰੋਇ।

ਨੈਣ-ਨੇ ਜਾਂ ਮਸਤੀ ਦੇ ਝਰਨੇ,
ਝਰਦੇ ਰਹਿਣ ਨਾ ਕਦੇ ਖਲੋਇ।

ਮਿਸ਼ਰੀਓਂ ਮਿੱਠੜੇ ਬੋਲ ਸਜਣ ਦੇ,
ਫੁੱਲ ਪੱਤੀਆਂ ਬੁੱਲ੍ਹ ਉਸਦੇ ਦੋਇ।

ਉਸ ਤੋਂ ਸੋਹਣਾਂ ਕਿਸ ਨੇ ਹੋਣੈ,
ਸਾਰਾ ਜੱਗ ਮੈਂ ਲਿਆ ਬਲੋਇ।

ਚਰਨ ਫੜੇ ਅਮਰੀਕ ਨੇ ਘੁੱਟ ਕੇ
ਤੁਰ ਜਾਣਾਂ ਨਾ ਹੁਣ ਛੁਡਵੋਇ।

ਗੁਰ ਜਗਜੀਤ ਦੀ ਸੁਣਿਓ ਸੋਇ,
ਤਨ ਮਨ ਸਾਰਾ ਸੀਤਲ ਹੋਇ।



# ਪਿਆਰੇ ਆਓ

ਗੁਰ ਜਗਜੀਤ ਪਿਆਰੇ ਆਓ,
ਮਨ-ਮੰਦਰ ਵਿਚ ਆਣ ਸਮਾਓ।

ਤੁਸਾਂ ਬਿਨਾਂ ਮੈਂ ਕਿਤ ਵੱਲ਼ ਜਾਵਾਂ,
ਆਣ ਕੇ ਕੋਈ ਦਿਸ਼ਾ ਦਿਖਾਓ।

ਭੁੱਲ ਨ ਜਾਵਾਂ ਵਿਚ ਹਨੇਰੇ,
ਝਟ ਪਟ ਦੀਪਕ ਆਪ ਜਗਾਓ।

ਓਟ ਲਵਾਂ ਕਿਉਂ ਹੋਰ ਕਿਸੇ ਦੀ,
ਤੁਸੀਂ ਹੀ ਬੇੜੀ ਪਾਰ ਲਗਾਓ।

ਜਨਮਾਂ ਤੋਂ ਰੂਹ ਭਟਕ ਰਹੀ ਏ,
ਭਟਕਣ ਅੱਜ ਜ਼ਰੂਰ ਹਟਾਓ।

ਬੜਾ ਵਿਸ਼ਾਲ ਹੈ ਆਪ ਦਾ ਹਿਰਦਾ,
ਸਾਡੇ ਦਿਲ ਦੀ ਘੁਟਣ-ਮਿਟਾਓ।

ਲੱਜ ਪੱਤ ਦੇ ਹੋ ਆਪ ਹੀ ਰਾਖੇ,
ਲਾਜ ਅਸਾਡੀ ਆਣ ਬਚਾਓ।

ਲੈ ਅਮਰੀਕ ਨੂੰ ਬਾਹਾਂ ਦੇ ਵਿੱਚ,
ਤਪਦੇ ਸੀਨੇ ਠੰਢ ਵਰਤਾਓ।

ਗੁਰ ਜਗਜੀਤ ਪਿਆਰੇ ਆਓ।
ਮਨ-ਮੰਦਰ ਵਿਚ ਆਣ ਸਮਾਓ।



# ਗੁਰ ਜਗਜੀਤ ਸੰਗ

ਮੇਰੀ ਨਿੱਭ ਜੇ ਗੁਰ ਜਗਜੀਤ ਸੰਗ।
ਬੱਸ ਹੋਰ ਨਹੀਂ ਕੋਈ ਆਸ ਉਮੰਗ।

ਕੀਹ ਦੱਸਾਂ ਉਹ ਕਿਸ ਤਰ੍ਹਾਂ ਮਿਹਰ ਕਰੇ,
ਮੇਰੇ ਕਿਸੇ ਵੀ ਕੋਝ ਤੋਂ ਨ ਕਦੇ ਡਰੇ,
ਉਹਦੀ ਬਖਸ਼ਸ਼ ਦਾ ਹੈ ਹੋਰ ਹੀ ਢੰਗ।

ਨਜ਼ਰਾਂ ਦੇ ਨਾਲ ਨਿਹਾਲ ਕਰੇ ਉਹ;
ਮੇਰੀ ਹਰ ਥਾਂ ਹਾਮੀ ਆਪ ਭਰੇ ਉਹ,
ਜਿੱਤਦਾ ਏ ਪਿਆਰ ਦੇ ਨਾਲ ਹੀ ਜੰਗ।

ਹਿਰਦੇ ਵਿਚ ਹਰਦਮ ਵਾਸ ਉਹਦਾ ਏ,
ਮੇਰੇ ਅੰਦਰ ਹਰ ਧਰਵਾਸ ਉਹਦਾ ਏ,
ਉਹਨੇ ਵੇਖ ਕਿਸੇ ਨੂੰ ਵੀ ਸਕਦੈ ਤੰਗ।

ਮੇਰੇ ਹਰ ਅੰਗ ਤੇ ਉਹਦੀ ਪਿਆਰ ਛਾਪ,
ਉਹਦੀ ਮਿਹਰ ਦਾ ਨਹੀਂ ਕੋਈ ਤੋਲ ਨਾਪ,
ਮੈਂ ਵੇਖ ਵੇਖ ਰਹਿ ਗਿਆਂ ਹਾਂ ਦੰਗ।

ਭਾਵੇਂ ਭੁੱਲ ਜਾਵਾਂ ਮੈਂ ਉਹ ਭੁੱਲਦਾ ਨਹੀਂ,
ਉਹਦਾ ਰੰਗ ਚੜ੍ਹਿਆ ਕਦੇ ਧੱਲਦਾ ਨਹੀਂ,
ਉਹਦੀ ਪ੍ਰੀਤ ਨਹੀਂ ਕੋਈ ਕੱਚ ਦੀ ਵੰਗ।



# ਮਨ ਮੇਰੇ ਗੁਰ ਜਗਜੀਤ ਧਿਆਓ

ਦੂਖ ਦਰਿਦਰ ਦੂਰ ਹੋ ਜਾਣੇ,
ਮਨ ਚਿੰਦਿਆਂ ਫਲ ਪਾਵੇਂ।

ਹੋਰ ਦੁਆਰੇ ਛੱਡ ਕੇ ਸਾਰੇ,
ਮਨ ਨੂੰ ਜ਼ਰਾ ਟਿਕਾਵੋ।

ਉਸ ਨੇ ਹੀ ਸਭ ਪਰਦੇ ਢੱਕਣੇ,
ਓਸੇ ਨੂੰ ਪਾਸ ਬੁਲਾਵੋ,

ਏਥੇ ਓਥੇ ਜੇ ਸੁਖ ਪਾਣੈ,
ਉਸਦੇ ਹੀ ਹੋ ਜਾਵੋਂ।

ਪ੍ਰੀਤਮ ਦੀ ਗੂੜ੍ਹੀ ਰੰਗਣ ਵਿੱਚ,
ਆਪਣਾ ਆਪ ਰੰਗਾਵੋ।

ਪਾਵਨ ਚਰਨੀਂ ਢੇਰੀ ਹੋ ਕੇ,
ਔਗਣ ਸਭ ਬਖ਼ਸ਼ਾਵੋ।

ਜੇ ਪਾਣਾਂ ਏ ਮੰਜ਼ਲ ਤਾਈਂ,
ਕਦਮੀਂ ਕਦਮ ਰਲਾਵੋ।

ਦੂਰ ਹਨੇਰਾ ਕਰਨਾਂ ਚਾਹੋ,
ਅੰਦਰੋਂ ਜੋਤ ਜਗਾਵੋ।



# ਕਰ ਪਹਿਚਾਣ

ਗੁਰ ਜਗਜੀਤ ਦੀ ਕਰ ਪਹਿਚਾਣ।
ਉਸ ਨੂੰ ਸਭ ਤੋਂ ਚੰਗਾ ਜਾਣ।

ਨੂਰੀ ਚਿਹਰਾ ਜਿਸ ਦੇ ਉੱਪਰ,
ਹਰਦਮ ਰਹਿੰਦੀ ਹੈ ਮੁਸਕਾਣ।

ਦਰ ਦਰ ਫਿਰਿਆਂ ਮਿਲਦਾ ਨਾਹੀਂ,
ਟਿਕ ਜਾਏ ਮਨ ਤਾਂ ਮਿਲਦਾ ਆਣ।

ਮਿਲ ਜਾਏ ਤਾਂ ਕਰ ਦੇਂਦਾ ਏ,
ਮੇਰੇ ਵਰਗਿਆਂ ਦੀ ਕਲਿਆਨ।

ਉਸਦੇ ਉੱਚੇ ਮੰਦਰਾਂ ਦਾ ਮੈਂ,
ਬਣ-ਜਾਵਾਂ ਪੱਕਾ ਦਰਬਾਨ।

ਨਾਲ ਪਿਆਰ ਪਲੋਸ ਲਵੇ ਤਾਂ,
ਮਿਲ ਜਾਂਦਾ ਏ ਜੀਵਨ ਦਾਨ।

ਸੂਰਤ ਉਸਦੀ ਮਨ ਵਿਚ ਵੱਸਦੀ,
ਜਿਓਂ ਦੇਹੀ ਵਿਚ ਵੱਸਦੀ ਜਾਨ।

ਸਿਫ਼ਤਾਂ ਕਰ ਕਰ ਥੱਕਦੀ ਨਾਹੀਂ,
ਮੇਰੀ ਨਿੱਕੜੀ ਜਹੀ ਜ਼ਬਾਨ।

ਹਰ ਪੱਖ ਤੈਥੋਂ ਕਹਿ ਨਹੀਂ ਹੋਣਾ,
ਬੰਦ ਕਰਦੇ ਅਮਰੀਕ ਬਿਆਨ।



# ਸਿਰਾਂ ਦੇ ਹੋ ਤਾਜ

ਸਾਡੇ ਸਿਰਾਂ ਦੇ ਹੋ ਤਾਜ, ਗੁਰ ਜਗਜੀਤ ਜੀਓ।
ਸਦਾ ਰੱਖਦੇ ਹੋ ਲਾਜ, ਗੁਰ ਜਗਜੀਤ ਜੀਓ।

ਮਹਿਮਾਂ ਅਪਰਮ ਅਪਾਰ, ਨਹੀਂ ਆਉਂਦਾ ਪਾਰਾ ਵਾਰ,
ਮੇਰੀ ਸੱਚੀ ਸਰਕਾਰ, ਕਰਾਂ ਕਿਵੇਂ ਸਤਿਕਾਰ,
ਸਾਨੂੰ ਤੁਸਾਂ ਤੇ ਹੈ ਨਾਜ਼ ਗੁਰ ਜਗਜੀਤ ਜੀਓ।

ਕਰੋ ਸਿਰਾਂ ਉੱਤੇ ਛਾਵਾਂ, ਘੁੱਟ ਲਵੋ ਵਿੱਚ ਬਾਹਾਂ,
ਹੋਰ ਕਿਹੜੀਆਂ ਨੇ ਥਾਵਾਂ, ਕਿੱਥੇ ਦੱਸੋ ਹੋਰ ਜਾਵਾਂ,
ਸਾਰੇ ਸੌਰ ਜਾਣ-ਕਾਜ਼ ਗੁਰ ਜਗਜੀਤ ਜੀਓ।

ਮਿਲੇ ਚਰਨਾਂ ਦੀ ਧੂਰ, ਸਾਰੇ ਦੁੱਖ ਹੋਣ ਦੂਰ,
ਕਰੋ ਅਰਜ਼ ਮਨਜੂਰ, ਦੇਵੋ ਟੋਏ ਟਿੱਬੇ ਪੂਰ,
ਦਿਲਾਂ ਉੱਤੇ ਕਰੋ ਰਾਜ ਗੁਰ ਜਗਜੀਤ ਜੀਓ।

ਕਿੱਥੇ ਦੱਸੋ ਹੋਰ ਜਾਈਏ, ਕਿੰਨ੍ਹ ਆਪਣਾ ਬਨਾਈਏ,
ਕਾਹਨੂੰ ਧੱਕੇ ਹੋਰ ਖਾਈਏ, ਏਸੇ ਬੂਹੇ ਡੇਰਾ ਲਾਈਏ,
ਕਰੋ ਸੁਰ ਸਾਡੇ ਸਾਜ਼ ਗੁਰ ਜਗਜੀਤ ਜੀਓ।

ਕੋਈ ਦਿੱਸਦਾ ਨਾ ਪਾਸਾ, ਜਿੱਥੋਂ ਮਿਲੇ ਧਰਵਾਸਾ,
ਹੋਵੇ ਚਰਨਾਂ ਦਾ ਵਾਸਾ, ਰੱਖੀ ਮਨ ਵਿਚ ਆਸਾ,
ਸੁਣੋ ਦਿਲ ਦੀ ਆਵਾਜ਼ ਗੁਰ ਜਗਜੀਤ ਜੀਓ।

ਮਿੱਠੇ ਮਿਸ਼ਰੀਓਂ ਬੋਲ, ਜਦੋਂ ਖੋਲਦੇ ਕਪੋਲ,
ਕਿਦ੍ਹੇ ਨਾਲ ਦਵਾਂ ਤੋਲ, ਹੋ ਅਤੋਲ ਤੇ ਅਬੋਲ,
ਕਰੋ ਦਿਲਾਂ ਦਾ ਇਲਾਜ ਗੁਰ ਜਗਜੀਤ ਜੀਓ।

ਮੈਲ ਮਨਾਂ ਦੀ ਹਟਾਓ, ਕਦੇ ਭੁੱਲ ਨਹੀਂ ਜਾਓ,
ਏਹ ਹੀ ਮਨ ਵਿਚ ਚਾਓ, ਮੇਰੇ ਸੀਨੇ 'ਚ ਸਮਾਓ,
ਕਰੋ ਪੂਰੀ ਪਰਵਾਜ਼ ਗੁਰ ਜਗਜੀਤ ਜੀਓ।

ਸਾਡੇ ਸਿਰਾਂ ਦੇ ਹੋ ਤਾਜ, ਗੁਰ ਜਗਜੀਤ ਜੀਓ।
ਸਦਾ ਰੱਖਦੇ ਹੋ ਲਾਜ, ਗੁਰ ਜਗਜੀਤ ਜੀਓ।



# ਦਰ ਨਹੀਂ ਦਿਸਦਾ

ਗੁਰੂ ਜਗਜੀਤ ਵਰਗਾ ਹੋਰ ਕੋਈ ਦਰ ਨਹੀਂ ਦਿੱਸਦਾ।
ਜੋ ਦੇਵੇ ਸਾਰੀਆਂ ਦਾਤਾਂ ਅਜੇਹਾ ਘਰ ਨਹੀਂ ਦਿਸਦਾ।

ਜ਼ਰਾ ਵੇਖੋ ਕਿਵੇਂ ਓਥੇ ਪਈ ਰਹਿਮਤ ਬਰਸਦੀ ਏ,
ਕਿਵੇਂ ਦਾਤੇ ਦੇ ਹੱਥਾਂ ਨੂੰ ਲੁਕਾਈ ਨਿੱਤ ਤਰਸਦੀ ਏ,
ਕਿ ਉਸਦੇ ਦਰ ਤੇ ਪੁਜਿਆਂ ਨੂੰ ਜਮਾਂ ਦਾ ਡਰ ਨਹੀਂ ਦਿਸਦਾ।

ਉਮਰ ਭਰ ਜਿਹੜਿਆਂ ਲੋਕਾਂ ਗ਼ਰੀਬੀ ਨੂੰ ਹੰਢਾਇਆ ਏ,
ਭਟਕਦੇ ਹੀ ਰਹੇ ਪਰ ਸੁੱਖ ਦਾ ਸਾਹ ਨਾ ਇਕ ਵੀ ਆਇਆ ਏ,
ਜੋ ਏਥੇ ਆ ਕੇ ਮਿਲਿਆ ਉਸ ਜਿਹਾ ਆਦਰ ਨਹੀਂ ਦਿੱਸਦਾ।

ਕੋਈ ਨਿਰਮਾਨ ਹੋ ਹੰਕਾਰ ਛੱਡ, ਇਸ ਦਰ ਤੇ ਜੇ ਆ ਜਾਵੇ,
ਨਹੀਂ ਦੁੱਖ ਕੋਈ ਰਹਿ ਜਾਂਦਾ ਤੇ ਮੁੱਕ ਜਾਂਦੇ ਨੇ ਸਭ ਹਾਵੇ,
ਕਿਸੇ ਵੀ ਫ਼ਿਕਰ ਦਾ ਹਊਆ ਹੀ ਜੀਵਨ ਭਰ ਨਹੀਂ ਦਿਸਦਾ।

ਟਿਕਾਣਾ ਬਖਸ਼ਦੈ ਉਸ ਨੂੰ ਜੋ ਥਾਓਂ ਥਿੜਕਿਆ ਹੋਵੇ,
ਤੇ ਪੱਕਾ ਜੋੜ ਲਾ ਦੇਂਦੈ ਕਿਤੋਂ ਜੋ ਤਿੜਕਿਆ ਹੋਵੇ,
ਪਲਟ ਦੇਵੇ ਜੋ ਕਾਇਆ ਹੋਰ ਐਸਾ ਵਰ ਨਹੀਂ ਦਿੱਸਦਾ।

ਜ਼ਰਾ ਸੋਚੋ ਕਿ ਉਸਦੇ ਬਾਝ ਮਹਿਰਮ ਕੌਣ ਹੈ ਦਿਲਦਾ,
ਮਿਲੇ ਜੋ ਚੈਨ ਉਸ ਪਾਸੋਂ ਕਿਤੇ ਥੱਸ ਹੋਰ ਨਹੀਂ ਮਿਲਦਾ,
ਕਰੇ ਜੋ ਦਰੁਸਤ ਲਗਿਆ ਉਸਨੂੰ ਕੋਈ ਜਰ ਨਹੀਂ ਦਿਸਦਾ।

ਨਹੀਂ ਮੰਦਰ ਹੈ ਇਸ ਜੈਸਾ ਕਿ ਤੱਕਿਆਂ ਭੁੱਖ ਲਹਿ ਜਾਵੇ,
ਨਹੀਂ ਲੰਗਰ ਹੀ ਇਸ ਜੈਸਾ ਕਿ ਛਕਿਆਂ ਦੁੱਖ ਲਹਿ ਜਾਵੇ,
ਮਿਲੇ ਮੁਕਤੀ ਨਹਾਇਆਂ ਹੋਰ ਐਸਾ ਸਰ ਨਹੀਂ ਦਿੱਸਦਾ।

ਤੂੰ ਐ ਅਮਰੀਕ ਛੱਡ ਦੇ , ਹੋਰ ਥਾਂ ਥਾਂ ਭਟਕਣਾਂ ਰੁਲਣਾਂ,
ਨਸੀਬਾ ਯਾਦ ਰੱਖ ਤੇਰਾ ਕਿਤੇ ਵੀ ਹੋਰ ਨਹੀਂ ਖੁੱਲਣਾਂ,
ਗੁਰੂ ਜਗਜੀਤ ਸਿੰਘ ਤੋਂ ਕੋਈ ਵੀ ਤਾਕਤ ਵਰ ਨਹੀਂ ਦਿੱਸਦਾ।



# ਸਾਰੀ ਦੁਨੀਆਂ ਦਾ ਹੈ ਮਾਲਿਕ

ਸਾਰੀ ਦੁਨੀਆਂ ਦਾ ਹੈ ਮਾਲਿਕ ਸਤਿਗੁਰੂ ਜਗਜੀਤ ਸਿੰਘ।
ਸਾਰੀ ਖ਼ਲਕਤ ਦਾ ਹੈ ਖ਼ਾਲਿਕ ਸਤਿਗੁਰੂ ਜਗਜੀਤ ਸਿੰਘ।

ਸੱਕਿਆਂ ਸਾਕਾਂ ਤੋਂ ਬਹੁਤੀ ਕਰਦਾ ਏ ਪ੍ਰਤਿ ਪਾਲਣਾਂ,
ਫ਼ਰਜ਼ ਆਪਣਾ ਸਮਝਦਾ ਏ ਦੁੱਖ ਅਸਾਡੇ ਟਾਲਣਾਂ,
ਅਸਲ ਵਿਚ ਸਭ ਦਾ ਹੈ ਮਾਲਕ ਸਤਿਗੁਰੂ ਜਗਜੀਤ ਸਿੰਘ।

ਸੁਣਦਾ ਏ ਕੰਨ ਲਾ ਕੇ ਸਭਦੀ ਕਰਦਾ ਏ ਫਰਿਆਦ ਜੋ,
ਦੂਰ ਕਰ ਦੇਂਦਾਂ ਏ ਸੰਕਟ ਰੱਖਦੈ ਉਸ ਨੂੰ ਯਾਦ ਜੋ,
ਸਭ ਦੀ ਰੋਜ਼ੀ ਦਾ ਹੈ ਰਾਜ਼ਿਕ ਸਤਿਗੁਰੂ ਜਗਜੀਤ ਸਿੰਘ।

ਸੋਚਦਾ ਰਹਿੰਦਾ ਏ ਕੀਕਰ ਸੁਖ ਦਿਆਂ ਸੰਸਾਰ ਨੂੰ,
ਟਾਲ ਦੇਵਾਂ ਹਰ ਮੁਸੀਬਤ ਦੀ ਚੜ੍ਹੀ ਮੰਝਧਾਰ ਨੂੰ,
ਬਣਦਾ ਏ ਸਭ ਦਾ ਸਹਾਇਕ ਸਤਿਗੁਰੂ ਜਗਜੀਤ ਸਿੰਘ।

ਰੀਸ ਉਸਦੀ ਕਿੰਜ ਕਰ ਸਕਦਾ ਕੋਈ ਇਨਸਾਨ ਹੈ,
ਪਰਬਤਾਂ ਤੋਂ ਬਹੁਤ ਉੱਚੀ ਤੱਕ ਲੌ ਉਸਦੀ ਸ਼ਾਨ ਹੈ,
ਜਗ ਦੇ ਪਰਬੰਧ ਦਾ ਸੁਚਾਲਕ ਸਤਿਗੁਰੂ ਜਗਜੀਤ ਸਿੰਘ।

ਸਾਰਿਆਂ ਰੋਗਾਂ ਦੀ ਔਖਧ ਉਸਦਾ ਕੇਵਲ ਨਾਮ ਹੈ,
ਹਰ ਮੁਸੀਬਤ ਨੂੰ ਹੀ ਕਰ ਦੇਂਦਾ ਜਮਾਂ ਨਾਕਾਮ ਹੈ,
ਸਾਰੀਆਂ ਸਿਫ਼ਤਾਂ ਦੇ ਲਾਇਕ ਸਤਿ ਗੁਰੂ ਜਗਜੀਤ ਸਿੰਘ।

ਚਰਨ ਘੁੱਟ ਕੇ ਫੜ ਲਵੀਂ ਜਾਕੇ ਤੂੰ ਐ ਅਮਰੀਕ ਅੱਜ,
ਕਹਿ ਨਾ ਦੇ ਜਾ ਬਖਸ਼ਿਆ ਆਵੀਂ ਨਾ ਓਦੋਂ ਤੀਕ ਅੱਜ,
ਸਾਂਭਦਾ ਏ ਜਾਣ-ਬਾਲਕ ਸਤਿਗੁਰੂ ਜਗਜੀਤ ਸਿੰਘ।



# ਜਗ ਤੇ ਮਹਾਨ ਕੌਣ ਹੈ ?

ਗੁਰੂ ਜਗਜੀਤ ਦੇ ਸਮਾਨ ਕੌਣ-ਹੈ ?
ਉਹਦੇ ਜਿੱਡਾ ਜੱਗ ਤੇ ਮਹਾਨ ਕੌਣ-ਹੈ ?

ਲੋੜਵੰਦਾਂ ਦੀਆਂ ਸਭੇ ਲੋੜਾਂ ਪੂਰਦਾ,
ਆਕੇ ਉਹਦੇ ਕੋਲ ਕੋਈ ਨਹੀਂ ਝੂਰਦਾ,
ਜੀਵਨ ਦਾ ਦੇਂਦਾ ਹੋਰ ਦਾਨ ਕੌਣ-ਹੈ ?

ਜਿਨੂੰ ਓਸ ਤੱਕਿਆ ਨਿਹਾਲ ਹੋ ਗਿਆ,
ਦੁੱਖਾਂ ਦੇ ਦਲਿੱਦਰਾਂ ਦਾ ਕਾਲ ਹੋ ਗਿਆ,
ਦੱਸੋ ਉਹਦੇ ਜਿੰਨਾਂ ਦਇਆਵਾਨ ਕੌਣ-ਹੈ ?

ਤਾਰ ਦੇਂਦੈ ਜਿਨੂੰ ਪਾਂਦੈ ਗਲਵੱਕੜੀ,
ਕੰਢੇ ਉਹਨੂੰ ਲਾਇਆ ਜਿਦੀ ਬਾਂਹ ਪੱਕੜੀ,
ਉਹਦੇ ਜਿਹਾ ਰਖਦਾ ਧਿਆਨ ਕੌਣ-ਹੈ ?

ਹਾਰਿਆਂ ਨੂੰ ਜਿੱਤਾਂ ਹੈ ਦੁਆਂਦਾ ਵੇਖਿਆ,
ਰੂਹਾਂ ਮਰ ਚੁੱਕੀਆਂ ਜੀਵਾਂਦਾ ਵੇਖਿਆ,
ਵੱਡਾ ਉਹਦੇ ਨਾਲੋਂ ਮਿਹਰਬਾਨ ਕੌਣ-ਹੈ ?

ਉਹਦੇ ਤੇ ਭਰੋਸਾ ਹੈ ਟਿਕਾਇਆ ਜਿਸ ਨੇ,
ਦਿਲੋਂ ਉਹਨੂੰ ਆਪਣਾ ਬਨਾਇਆ ਜਿਸ ਨੇ,
ਕਰ ਦੇਂਦਾ ਉਹਦੀ ਕਲਿਆਨ ਕੌਣ-ਹੈ ?

ਅੰਦਰ ਦੀ ਗੱਲ ਸਭ ਦੀ ਹੈ ਜਾਣਦਾ,
ਸੁਖੀ ਵੇਖ ਸਾਰਿਆਂ ਨੂੰ ਖੁਸ਼ੀ ਮਾਣਦਾ,
ਉਹਦੇ ਜਿੰਨੀ ਕਰਦਾ ਪਛਾਣ-ਕੌਣ ਹੈ ?

ਤੂੰ ਵੀ ਅਮਰੀਕ ਉਹਦੇ ਪੈਰ ਫੜ ਲੈ,
ਉਹਦੇ ਕੋਲ ਜਾਣ ਦਾ ਬਹਾਨਾਂ ਘੜ ਲੈ,
ਦੇਂਦਾ ਉਹਦੇ ਜਿੰਨੇ ਵਰਦਾਨ ਕੌਣ-ਹੈ ?



# ਪਛਾਣ ਲਿਆ

ਅਸਾਂ ਗੁਰ ਜਗਜੀਤ ਨੂੰ ਜਾਣ ਲਿਆ।
ਰੂਪ ਅਸਲੀ ਹੈ ਪਹਿਚਾਣ ਲਿਆ।

ਰੱਬ ਤੋਂ ਵੀ ਉਹ ਲੱਗਦਾ ਵਡੇਰਾ ਏ,
ਉੱਚਿਆਂ ਤੋਂ ਵੀ ਬਹੁਤ ਉਚੇਰਾ ਏ,
ਉਹਦਾ ਦਿਲਾਂ ਦੇ ਅੰਦਰ ਡੇਰਾ ਏ,
ਅਸਾਂ ਸਾਰਿਆਂ ਇਹ ਪਰਵਾਨ ਲਿਆ।

ਸੌ ਹੱਜਾਂ ਤੋਂ ਵੱਧ ਦੀਦਾਰ ਉਸਦਾ,
ਆਕਾਸ਼ਾਂ ਤੋਂ ਉੱਚ ਦਰਬਾਰ ਉਸਦਾ,
ਕਿਸੇ ਪਾਇਆ ਨਾਂ ਪਾਰਾਵਾਰ ਉਸਦਾ,
ਉਹਨੂੰ ਮੰਨ ਸਭ ਤੋਂ ਬਲਵਾਨ ਲਿਆ।

ਕੀਲ ਉਸਦੀ ਵਿਚ ਹੈ ਜੱਗ ਸਾਰਾ,
ਲਿਆ ਪਿਆਰ ਨਾਲ ਜੱਗ ਤੱਕ ਸਾਰਾ,
ਉਹ ਤਾਂ ਲੱਗਦਾ ਏ ਸੁੱਚਾ ਨੱਗ ਸਾਰਾ,
ਉਹਨੇ ਸਦਾ ਹੀ ਪੱਖ ਸਾਡਾ ਆਣ ਲਿਆ।

ਹਰ ਬਾਤ ਹੀ ਉਸਦੀ ਨਿਰਾਲੀ ਏ,
ਕੋਈ ਝੋਲ ਨ ਰੱਖਦਾ ਖਾਲੀ ਏ,
ਖ਼ਲਕਤ ਸਭ ਆਪ ਸੰਭਾਲੀ ਏ,
ਸਾਰੇ ਜਗਤ ਨੇ ਮੰਨ ਅਹਿਸਾਨ ਲਿਆ।

ਉਂਜ ਲਗਦਾ ਏ ਉਹ ਕਮਜ਼ੋਰ ਜਿਹਾ,
ਸ਼ਾਹ ਜ਼ੋਰਾਂ ਦਾ ਪਰ ਸ਼ਾਹ ਜ਼ੋਰ ਜਿਹਾ,
ਹੋਰਾਂ ਨੂੰ ਤਾਂ ਲਗਦੈ ਹੋਰ ਜਿਹਾ,
ਹਰ ਸ਼ਖਸ਼ ਤੋਂ ਉਸ ਸਨਮਾਨ ਲਿਆ।

ਭਰਪੂਰ ਖੁਸ਼ੀ ਦਾ ਉਹ ਖ਼ਜ਼ਾਨਾ ਏ,
ਮੰਨਦਾ ਇਸ ਗਲ ਨੂੰ ਜ਼ਮਾਨਾ ਏ,
ਵਰਦਾਨਾਂ ਦਾ ਤੋਸ਼ਾ ਖ਼ਾਨਾਂ ਏ,
ਅਮਰੀਕ ਦਾ ਰੱਖ ਹਰ ਮਾਨ ਲਿਆ।



# ਸਮਾਜ ਨੂੰ ਸੁਧਾਰੀਏ

ਗੁਰ ਜਗਜੀਤ ਮਨ ਮੀਤ ਕਰੇ ਤਪੇ ਸੀਤ,
ਲਾਕੇ ਉਹਦੇ ਨਾਲ ਪ੍ਰੀਤ ਜਨਮ ਸਵਾਰੀਏ,
ਵਾਰ ਵਾਰ ਕਰਕੇ ਦੀਦਾਰ ਸਰਸ਼ਾਰ ਹੋਈਏ,
ਆਵਾ ਗੌਣ ਵਾਲਾ ਭਾਰ ਪਰ੍ਹਾ ਲਾਹ ਕੇ ਮਾਰੀਏ,
ਵੇਖੀਏ ਨਾਂ ਆਸੇ ਪਾਸੇ ਦਿਲਾਂ ਨੂੰ ਦਿਲਾਸੇ ਦਈਏ,
ਜੀਵਨ 'ਚ ਹਾਸੇ ਭਰ ਖੇੜੇ ਨੂੰ ਪਸਾਰੀਏ,
ਪਿਆਰ ਹਥਿਆਰ ਨਾਲ ਜਿੱਤੋ ਸੰਸਾਰ ਸਾਰਾ,
ਆਓ ਸਾਰੇ ਰਲ ਕੇ ਸਮਾਜ ਨੂੰ ਸੁਧਰੀਏ।

ਦੂਜਿਆਂ ਦੇ ਦੋਸ਼ ਕੱਢੋ ਰਹਿ ਕੇ ਜ਼ਰਾ ਹੋਸ਼ ਵਿਚ,
ਹੋਇ ਕੇ ਖ਼ਾਮੋਸ਼ ਦੋਸ਼ ਆਪਣੇ ਚਿਤਾਰੀਏ,
ਆਕੜਾਂ 'ਚ ਫਿਰ ਫਿਰ ਕੋਸੀਏ ਨਾ ਧਿਰ ਧਿਰ,
ਹੰਗਤਾ 'ਚ ਘਿਰ ਘਿਰ ਆਪਾ ਨਾ ਵਿਸਾਰੀਏ,
ਲੈ ਕੇ ਗਲਵੱਕੜੀ 'ਚ ਪਿਆਰ ਤੋਲ ਤੱਕੜੀ 'ਚ,
ਘਿਰਣਾਂ ਦੀ ਰੱਕੜੀ 'ਚ ਘੱਟਾ ਨਾ ਖਲਾਰੀਏ,
ਚੰਗੇ ਹੋਈਏ ਆਪ ਬੁਰਾ ਕਿਸੇ ਨੂੰ ਨਾ ਦਈਏ ਥਾਪ,
ਆਓ ਸਾਰੇ ਰਲ ਕੇ ਸਮਾਜ ਨੂੰ ਸੁਧਾਰੀਏ।

ਭਾਈ ਚਾਰੇ ਨਾਲ ਕੋਈ ਚੱਲੀਏ ਨਾ ਟੇਢੀ ਚਾਲ ,
ਬਚ ਜਾਈਏ ਵਾਲ ਵਾਲ ਸਮੇਂ ਨੂੰ ਵਿਚਾਰੀਏ,
ਪਾਣੀ ਉੱਤੇ ਫੁੱਲ ਬਣ ਹੌਲਾ ਹੋਵੇ ਤਨ ਮਨ,
ਸੁਖੀ ਹੋਵੇ ਜਨ ਜਨ ਐਸੀ ਮਨ ਧਾਰੀਏ।
ਦੂਈ ਤੇ ਦਵੈਤ ਵਾਲਾ ਅੰਦਰਾਂ ਚੋਂ ਲਾਹੀਏ ਜਾਲਾ,
ਈਰਖਾ ਦਾ ਤੋੜ ਤਾਲਾ ਮਨਾਂ ਨੂੰ ਬੁਹਾਰੀਏ,
ਸਾਰੇ ਇਨਸਾਨ ਇਕ ਜਾਨ ਬਣ ਜਾਣ ਫੇਰ,
ਆਓ ਸਾਰੇ ਰਲ ਕੇ ਸਮਾਜ ਨੂੰ ਸੁਧਾਰੀਏ।

ਜੀਹਦੇ ਲੜ ਲਗੇ ਸਦਾ ਓਸੇ ਦੇ ਹੀ ਲੱਗੇ ਰਹੀਏ,
ਕੋਈ ਵੀ ਨ ਠੱਗੇ ਬਣੋ ਪੱਕੇ ਨਾਮਧਾਰੀਏ,
ਜੀਵਨ ਦੀ ਜਾਚ ਸਿੱਖੋ ਐਸਾ ਇਤਹਾਸ ਲਿਖੋ,
ਸੱਚੇ ਇਨਸਾਨ ਦਿੱਸੋ ਕੰਮ ਏਦਾਂ ਸਾਰੀਏ,
ਆਪੇ ਨੂੰ ਸੰਭਾਲ ਪਹਿਲਾਂ ਡਿੱਗਿਆ ਉਠਾਲ ਫਿਰ,
ਹੋਵੇਗਾ ਸੁਖਾਲ ਢੱਠੇ ਪਿਆਂ ਨੂੰ ਉਭਾਰੀਏ,
ਊਣਿਆਂ ਨਿਗੁਣਿਆਂ ਤੇ ਅਤੀ ਨਿੰਮੋ ਝੂਣਿਆਂ ਦੇ,
ਕੱਟਣੇ ਜੰਜਾਲ ਕਹਿ ਸਮਾਜ ਨੂੰ ਸੁਧਾਰੀਏ।

ਦੀਨਾਂ ਦਾ ਦਿਆਲ ਕਿਰਪਾਲ ਜਗਜੀਤ ਗੁਰ,
ਉਹਦੇ ਅਹਿਸਾਨ ਦੱਸੋ ਕੀਕਰ ਵਿਸਾਰੀਏ,
ਹਾਲ ਤੋਂ ਬੇਹਾਲ ਪਾਇਮਾਲ ਤੇ ਨਿਢਾਲ ਹੋਏ,
ਲੋਕਾਂ ਨੂੰ ਸੁਖਾਲ ਵਾਲਾ ਰਸਤਾ ਦਿਖਾਰੀਏ,
ਕਰਦੈ ਨਿਹਾਲ ਭਾਵੇਂ ਕਿੰਨਾਂ ਬਦ ਹਾਲ ਹੋਵੇ,
ਹੋਣੀਆਂ ਨੂੰ ਦਵੇ ਟਾਲ ਆਓ ਪਰਚਾਰੀਏ,
ਕਹੇ ਅਮਰੀਕ ਗਲ ਠੀਕ ਹੈ ਬਾਰੀਕ ਭਾਵੇਂ,
ਆਓ ਸਾਰੇ ਰਲ ਕੇ ਸਮਾਜ ਨੂੰ ਸੁਧਾਰੀਏ।



# ਤੁਸਾਂ ਦੇ ਦੀਦਾਰ ਨੂੰ

ਤਰਸਦਾ ਏ ਜਗ ਸਾਰਾ ਤੁਸਾਂ ਦੇ ਦੀਦਾਰ ਨੂੰ,
ਦੀਦ ਦੀ ਏ ਲੋੜ ਬੜੀ ਬਿਰਹਾ ਬੀਮਾਰ ਨੂੰ।

ਸਾਈਆਂ ਬਿਨਾਂ ਲੋਕ ਤਰਿਹਾਈਆਂ ਲੋਕ ਦੱਸਦੇ,
ਕੰਡਿਆਂ ਦੀ ਸੇਜ ਉਤੇ ਅਸੀਂ ਹਾਂ ਪੈ ਵੱਸਦੇ,
ਕੌਣ- ਕਰੇ ਤੁਸਾਂ ਬਿਨਾਂ ਠੰਢਾ ਅੰਗਿਆਰ ਨੂੰ।

ਮੀਂਹ ਬਿਨਾਂ ਖੇਤੀ ਹੈ ਬਾਰਾਨੀ ਜਿਵੇਂ ਸੁੱਕਦੀ,
ਪਾਣੀ ਬਿਨਾਂ ਮੱਛਲੀ ਦੀ ਜੀਣ- ਆਸ ਮੁੱਕਦੀ,
ਤਿਵੇਂ ਅਸੀਂ ਝੱਲੀਏ ਵਿਛੋੜੇ ਵਾਲੀ ਮਾਰ ਨੂੰ।

ਮੰਨਿਆਂ ਕਿ ਤੁਸੀਂ ਏਥੇ ਆਉਣੋਂ ਮਜਬੂਰ ਹੋ,
ਕਦੇ ਵੀ ਤਾਂ ਹੁੰਦੇ ਸਾਡੇ ਦਿਲਾਂ ਤੋਂ ਨਾਂ ਦੂਰ ਹੋ,
ਤੁਸਾਂ ਬਿਨਾਂ ਉੱਲੀ ਲੱਗੀ ਹਾਰ ਤੇ ਸ਼ੰਗਾਰ ਨੂੰ।

ਵੇਖੋ ਆ ਕੇ ਖੇਤੀ ਕਿਵੇਂ ਉਜੜਦੀ ਜਾਂਦੀ ਏ,
ਮਾਲੀ ਬਿਨਾਂ ਦਿਨੋ ਦਿਨ ਪਈ ਕੁਮਲਾਂਦੀ ਏ,
ਕਿਹੜੀ ਗੱਲੇ ਭੁੱਲ ਗਏ ਓ ਏਨੇ ਗੂਹੜੇ ਪਿਆਰ ਨੂੰ।

ਪਹਿਲਾਂ ਹੀ ਵਿਛੋੜਾ ਸਾਨੂੰ ਅਜੇ ਨਹੀਂ ਭੁੱਲਿਆ,
ਤੁਸਾਂ ਵੀ ਤੇ ਆ ਕੇ ਕਦੀ ਪਾਸ਼ਾ ਨਹੀਂ ਖੁੱਲਿਆ,
ਦੱਸੋ ਕਿ ਮਨਾਈਏ ਕਿਵੇਂ ਤੀਜ ਤਿਉਹਾਰ ਨੂੰ।

ਕਮਹੇ ਅਮਰੀਕ ਏਦਾਂ ਕਰਨਾਂ ਨਹੀਂ ਚਾਹੀਂਦਾ,
ਆਪਣੇ ਪਿਆਰਿਆਂ ਨੂੰ ਭੁੱਲ ਨਹੀਂ ਜਾਈ ਦਾ,
ਕਦੋਂ ਫੇਰਾ ਪਾਓਗੇ ਉਡੀਕਦੇ ਹਾਂ ਵਾਰ ਨੂੰ।



# ਤੁਸਾਂ ਦੇ ਆਇਆਂ

ਤੁਸਾਂ ਦੇ ਆਇਆਂ ਧਰਤੀ ਉਤੇ ਮੁੜੀਆਂ ਫੇਰ ਬਹਾਰਾਂ,
ਬਿਨ ਬੱਦਲ ਬਰਸਾਤਾਂ ਹੋਈਆਂ ਟਹਿਕ ਪਈਆਂ ਗੁਲਜ਼ਾਰਾਂ।

ਤੁਸਾਂ ਦੇ ਆਇਆਂ ਚਾਰ ਚੁਫੇਰੇ, ਜਾਪੇ ਕੇਸਰ ਚੋਇਆ,
ਚਾਵਾਂ ਦਾ ਸਾਗਰ ਕੰਢਿਆਂ ਤੋਂ ਲਗਦੈ ਬਾਹਰ ਹੋਇਆ।

ਤੁਸਾਂ ਦੇ ਆਇਆਂ ਹੜ ਚਾਵਾਂ ਦਾ, ਦਿਲ ਦਰਿਆ ਵੀ ਚੜ੍ਹਿਆ,
ਕੋਹਾਂ ਦੂਰ ਉਦਾਸੀ ਭੱਜੀ ਗ਼ਮ ਉਡਦਾ ਨਾ ਖੜ੍ਹਿਆ।

ਤੁਸਾਂ ਦੇ ਆਇਆਂ ਘਰ ਘਰ ਅੰਦਰ ਵੱਜ ਰਹੀ ਸ਼ਹਿਨਾਈ,
ਦੀਦ ਤੁਸਾਂ ਦੀ ਚਿਹਰਿਆਂ ਉੱਤੇ ਰੌਣਕ ਫੇਰ ਲਿਆਈ।

ਤੁਸਾਂ ਦੇ ਆਇਆਂ ਅੰਗ ਅੰਗ ਤੇ ਨਵ ਜੋਬਨ ਹੈ ਆਇਆ,
ਦੱਬਿਆ ਕੋਈ ਖ਼ਜ਼ਾਨਾ ਅਜ ਹੈ, ਮਨ ਸਾਡੇ ਨੇ ਪਾਇਆ।

ਤੁਸਾਂ ਦੇ ਆਇਆਂ ਮਨ ਮੰਦਰ ਵਿੱਚ ਵਸਲ ਆਰਤੀ ਗੂੰਜੀ,
ਪਾਕ ਦੀਦਾਰ ਤੁਸਾਂ ਦੇ ਸਾਰੀ ਗਰਦ ਹਿਜਰ ਦੀ ਹੂੰਝੀ।

ਤੁਸਾਂ ਦੇ ਆਇਆਂ ਰਸ ਰਸ ਹੋਇਆ ਅਜ ਮਾਹੌਲ ਹੀ ਸਾਰਾ,
ਚਿਰਆਸਾਂ ਅੱਜ ਪੂਰੀਆਂ ਹੋਈਆਂ, ਉਡਿਆ ਬੜਅੰਧਿਆਰਾਂ।

ਤੁਸਾਂ ਦੇ ਆਇਆਂ ਮੁੱਕ ਗਏ ਨੇ ਸ਼ਿਕਵੇ ਗਿਲੇ ਸ਼ਕੈਤਾਂ,
"ਰਲ ਮਿਲ ਖੁਸ਼ੀ ਮਨਾਓ ਸਾਰੇ", ਮਿਲੀਆਂ ਧੁਰੋਂ ਹਦਾਇਤਾਂ।

ਤੁਸਾਂ ਦੇ ਆਇਆਂ ਚਾਨਣ ਚਾਨਣ ਹਰ ਪਾਸੇ ਹੈ ਹੋਇਆ,
ਪਰ ਕਈਆਂ ਨੇ ਵੇਖ ਇਹ ਚਾਨਣ ਝਾੜੀਂ ਸੀਸ ਲਕੋਇਆ।

ਤੁਸਾਂ ਦੇ ਆਇਆਂ ਹਰ ਬੰਦੇ ਤੇ ਪਈਆਂ, 'ਪ੍ਰੀਤ-ਫੁਹਾਰਾਂ',
ਪਰ ਕਈਆਂ ਨੇ ਢਾਹੀਆਂ ਨਾਂਹੀ ਗੁੱਸੇ ਦੀਆਂ ਦੀਵਾਰਾਂ।

ਤੁਸਾਂ ਦੇ ਆਇਆਂ ਹਰ ਪਾਸੇ ਅੱਜ ਤ੍ਰਿਪਤੀ ਦਾ ਮੀਂਹ ਵੱਸਿਆ,
ਪਰ ਕਈਆਂ ਨੂੰ ਅਤ੍ਰਿਪਤੀ ਨੇ ਨਕ ਨਕ ਤਾਈਂ ਗਰੇਸਿਆ।

ਤੁਸਾਂ ਦੇ ਆਇਆਂ ਬੁੱਝ ਗਈ ਸਭਦੀ ਜਨਮ ਜਨਮ ਦੀ ਤ੍ਰਿਸ਼ਣਾਂ,
ਪਰ ਕਈਆਂ ਦੇ ਅੰਦਰੋਂ ਹਾਲੇ ਸਾੜੇ ਦਾ ਰਸ ਰਿਸਣਾਂ।

ਤੁਸਾਂ ਦੇ ਆਇਆਂ ਸਭਦੇ ਹੀ ਅਜ ਡੁੱਲ੍ਹ ਡੁੱਲ੍ਹ ਪੈਂਦੇ ਹਾਸੇ,
ਛੁਸਕਦਿਆਂ ਨੂੰ ਤੁਸਾਂ ਨੇ ਬਖਸ਼ੇ ਹੌਂਸਲੇ ਅਤੇ ਦਿਲਾਸੇ।

ਤੁਸੀਂ ਆਏ ਅਮਰੀਕ ਜਹੇ ਵੀ, ਅਜ ਗਏ ਸਨਮਾਨੇ,
ਤੁਸਾਂ ਜ਼ਿਹਾ ਹੈ ਕਿਹੜਾ ਜਿਹੜਾ ਬਖ਼ਸ਼ੇ ਮਾਨ ਨਿਮਾਣੇ।



# ਘਰ ਘਰ ਦੱਸਦਾ ਫਿਰਾਂ

ਸੱਚੇ ਪਾਤਸ਼ਾਹਾਂ ਦਿਤੇ ਸਨਮਾਨ ਘਰ ਘਰ ਦੱਸਦਾ ਫਿਰਾਂ,
ਸਾਰੇ ਜਗ ਨਾਲੋਂ ਕੀਤੀ ਉੱਚੀ ਸ਼ਾਨ ਘਰ ਘਰ ਦੱਸਦਾ ਫਿਰਾਂ।

ਸਿਰ ਉੱਤੇ ਰੱਖੀ ਉਹਨਾਂ ਸੁੱਖਾਂ ਭਰੀ ਲੋਈਏ,
ਅੱਜ ਮੇਰੇ ਜਿਹਾ ਨਾਂ ਜਹਾਨ ਉਤੇ ਕੋਈ ਏ,
ਆਪ ਹੋਏ ਮੇਰੇ ਉੱਤੇ ਮਿਹਰਬਾਨ ਘਰ ਘਰ ਦੱਸਦਾ ਫਿਰਾਂ।

ਮਿਹਰਬਾਨੀ ਉਹਨਾਂ ਦੀ, ਨਾ ਕੋਈ ਪਾਰਾਵਾਰ ਏ,
ਵਾਲ ਵਾਲ ਮੇਰਾ ਹੋਇਆ ਸ਼ੁਕਰ ਗੁਜ਼ਾਰ ਏ,
ਨਹੀਂ ਛੱਡਿਆ ਉਦਾਸੀ ਦਾ ਨਿਸ਼ਾਨ ਘਰ ਘਰ ਦੱਸਦਾ ਫਿਰਾਂ।

ਉਹਨਾਂ ਜਿਹਾ ਕਿਹੜੈ ਮਾਨ ਦਵੇ ਜੋ ਨਿਮਾਣਿਆਂ,
ਗੁਣ-ਹੀਣ ਬੰਦਿਆਂ ਨੂੰ ਜਿੰਨ੍ਹਾਂ ਪਰਵਾਨਿਆਂ,
ਦੱਸ ਸਕੇ ਨਾ ਨਿਗੂਣੀ ਇਹ ਜ਼ਬਾਨ ਘਰ ਘਰ ਦੱਸਦਾ ਫਿਰਾਂ।

ਦੀਨਾਂ ਦੇ ਦਇਆਲ ਐਵੇਂ ਲੋਕੋ ਅਖਵਾਂਦੇ ਨਹੀਂ,
ਕੋਝਿਆਂ ਕਰੂਪਾਂ ਨੂੰ ਵੀ ਭੁਲ ਕਦੇ ਜਾਂਦੇ ਨਹੀਂ,
ਮੇਰੇ ਜਿਹਾਂ ਨੂੰ ਵੀ ਘੁੱਟ ਜੱਫੀ ਪਾਣ, ਘਰ ਘਰ ਦੱਸਦਾ ਫਿਰਾਂ।

ਕੌਣ ਕਹੇ ਸਾਰਿਆਂ ਦੇ ਦਿਲ ਦੀ ਨਹੀਂ ਜਾਣਦੇ,
ਮਾੜਿਆਂ ਨਿਮਾਣਿਆਂ ਦੀ ਨਬਜ਼ ਪਛਾਣਦੇ,
ਤਾਂ ਹੀ ਕਹੀਏ ਤੁਸੀਂ ਬੜੇ ਹੋ ਮਹਾਨ ਘਰ ਘਰ ਦੱਸਦਾ ਫਿਰਾਂ।

ਘੱਟੇ ਵਿਚ ਰੁਲਦੇ ਨੂੰ ਉਹਨਾਂ ਨੇ ਉਠਾਇਆ ਏ,
ਝਾੜ ਪੂੰਝ ਕਰ ਦਿੱਤੀ ਕਲਪ ਇਹ ਕਾਇਆ ਏ,
ਮੇਰੇ ਸੀਨੇ ਵਿਚ ਰੀਝਾਂ ਨਾ ਸਮਾਣ ਘਰ ਘਰ ਦੱਸਦਾ ਫਿਰਾਂ।

ਉਹਨਾਂ ਦਾ ਜੋ ਹੋਵੇ ਕੋਈ ਕਸਰ ਨਾਂ ਛੱਡਦੇ,
ਫਿਕਰਾਂ ਤੇ ਗ਼ਮਾਂ ਦੀਆਂ ਜੜ੍ਹਾਂ ਮੁੱਢੋਂ ਵੱਢਦੇ,
ਦੂਰ ਰਹਿਣ ਵਾਲੇ ਸਦਾ ਪਛਤਾਣ ਘਰ ਘਰ ਦੱਸਦਾ ਫਿਰਾਂ।

ਦੱਸ ਅਮਰੀਕ ਤੈਨੂੰ ਹੋਰ ਕੀਹ ਏ ਚਾਹੀਦਾ,
ਦਵੇ ਜਿਹੜਾ ਮਾਨ ਉਹਦਾ ਸ਼ੁਕਰ ਮਨਾਈ ਦਾ,
ਆਖੀਂ ਸਭ ਨੂੰ ਨਾਂ ਏਸ ਨੂੰ ਭੁਲਾਣ ਘਰ ਘਰ ਦੱਸਦਾ ਫਿਰਾਂ।



# ਹਰ ਹਾਲੇ ਪ੍ਰਤਿਪਾਲ ਕਰੇ

ਗੁਰ ਜਗਜੀਤ ਅਸਾਡੀ ਸਭ ਦੀ ਹਰ ਹਾਲੇ ਪ੍ਰਤਿਪਾਲ ਕਰੇ।
ਗ਼ਮਗੀਨਾਂ ਨੂੰ ਖ਼ੁਸ਼ੀਆਂ ਬਖ਼ਸ਼ੇ ਬਦ-ਹਾਲਾਂ ਖ਼ੁਸ਼ਹਾਲ ਕਰੇ।

ਥੁੜਿਆਂ ਦੀ ਥੁੜ ਪੂਰੀ ਕਰਦਾ-ਬੇ-ਘਰਿਆਂ ਘਰ ਬਖ਼ਸ਼ ਦਾ ਏ,
ਤ੍ਰਿਪਤ ਕਰੇ ਅਤ੍ਰਿਪਤਾਂ ਤਾਈਂ ਰਖਵਾਲਾ ਹਰ ਸਖ਼ਸ਼ ਦਾ ਏ,
ਚੰਗੇ ਮਾਪਿਆਂ ਵਾਂਗ ਉਹ ਸਾਡੀ ਸਭ ਦੀ ਆਪ ਸੰਭਾਲ ਕਰੇ।

ਦੇਂਦਾ ਏ ਪਰ ਕੁਝ ਨਹੀਂ ਮੰਗਦਾ, ਲੈਣ-ਹਾਰ ਤੋਂ ਪਿਆਰ ਬਿਨਾਂ,
ਜਿੱਤਦਾ ਏ ਦਿਲ ਹਰ ਇਕ ਦਾ ਉਹ ਪਿਆਰ ਨਾਲ ਹਥਿਆਰ ਬਿਨਾ,
ਪਤਾ ਨਹੀਂ ਉਹ ਕਿਵੇਂ ਸਭਸ ਦਾ ਆਪ ਹੀ ਹੱਲ ਸਵਾਲ ਕਰੇ।

ਓਟ ਦਵੇ ਬੇ ਓਟਿਆਂ ਤਾਈਂ ਨਿਰਮਾਣਾਂ ਨੂੰ ਮਾਨ ਦਵੇ,
ਬਿਨਾਂ ਦੇਖਿਆਂ ਹਰ ਬੰਦੇ ਦੀ ਝੱਟ ਪੱਟ ਮਰਜ਼ ਪਛਾਣ ਲਵੇ,
ਗੁਨਾਹ ਗਾਰਾਂ ਨੂੰ ਵੇਖਿਆ ਏ ਮੈਂ ਬਖ਼ਸ਼ੇ ਬੜਾ ਕਮਾਲ ਕਰੇ।

ਛਡ ਆਸਰੇ ਸਾਰੇ ਜਿਹੜਾ ਸ਼ਰਨ ਓਸ ਦੀ ਆ ਜਾਵੇ,
ਰੱਬ ਜਿਹਾ ਉਹਨੂੰ ਮਿਲੇ ਸਹਾਰਾ ਜਨਮ ਉਹ ਸਫਲ ਬਨਾ ਜਾਵੇ,
ਟਾਲ ਦਵੇ ਹਰ ਹੋਣੀ ਤਾਈਂ ਸਭ ਨੂੰ ਨਦਰ ਨਿਹਾਲ ਕਰੇ।

ਗਲਵੱਕੜੀ ਵਿਚ ਲੈ ਰੁੱਸਿਆ ਨੂੰ ਵਾਂਗ ਮਾਪਿਆਂ ਪਿਆਰਦਾ ਏ,
ਦਿਲ ਦੀਆਂ ਘੁੰਡੀਆਂ ਖੋਲ ਦਵੇ ਤੇ ਵਿਗੜੇ ਭਾਗ ਸੁਆਰਦਾ ਏ,
ਜਿਸਦੇ ਪੱਖ ਦਾ ਹੋ ਜਾਂਦਾ ਏ ਵਿੰਗਾ ਨਾ ਕੋਈ ਵਾਲ ਕਰੇ।

ਗੁਰ ਨਾਨਕ ਦਾ ਰੂਪ ਧਾਰਕੇ ਗੁਰ ਜਗਜੀਤ ਜੀ ਆਏ ਨੇ,
ਤਾਂ ਹੀ ਤਾਂ ਗੁਰਪੁਰਬ ਦੋਹਾਂ ਦੇ ਰਲ ਮਿਲ ਅਸਾਂ ਮਨਾਏ ਨੇ,
ਦੋਹਾਂ ਨੇ ਕਲਜੁਗ ਵਿਚ ਆ ਕੇ ਦੁਖ ਦੇ ਸਭ ਜੰਜਾਲ ਹਰੇ।

ਘਰ ਘਰ ਜਾ ਇਕ ਇਕ ਨੂੰ ਪੁੱਛਦੈ ਕੋਈ ਦੁੱਖ ਤਕਲੀਫ਼ ਨਹੀਂ,
ਮੈਂ ਕਰਦਾ ਹਾਂ ਸੱਚੀਆਂ ਗੱਲਾਂ ਝੂਠੀ ਇਹ ਤਾਰੀਫ਼ ਨਹੀਂ,
ਉਹ ਅਮਰੀਕ ਜਿਹਾਂ ਦਾ ਪਲ ਵਿਚ ਅਤਿ ਉੱਚਾ ਇਕਬਾਲ ਕਰੇ।



## ਹੱਥ ਗੁਰ ਜਗਜੀਤ ਧਰੇ

ਹੱਥ ਸਿਰ ਤੇ ਗੁਰ ਜਗਜੀਤ ਧਰੇ।
ਮਨ ਦੀ ਹਰ ਦੁਬਿਧਾ ਦੂਰ ਕਰੇ।

ਬਿਨ ਪੁੱਛਿਆਂ ਦਰਦ ਵੰਡਾਂਦਾ ਏ,
ਹਰ ਫ਼ਿਕਰ ਨੂੰ ਦੂਰ ਭਜਾਂਦਾ ਏ,
ਇਕ ਪਲ ਨਾ ਉਸਦੇ ਬਾਝ ਸਰੇ।

ਜਦ ਨਜ਼ਰ ਮਿਹਰ ਦੀ ਕਰਦਾ ਏ,
ਲਹਿੰਦਾ ਅਗਿਆਨ ਦਾ ਪਰਦਾ ਏ,
ਹਰ ਭਰਮ ਆਪਣੀ ਮੌਤ ਮਰੇ।

ਉਹ ਸਭ ਨੂੰ ਜਾਣਦਾ ਆਪਣਾ ਏ,
ਸਾਕਾਰ ਕਰੇ ਹਰ ਸਪਨਾਂ ਏ,
ਹਰ ਮੂਰਤ ਵਿਚ ਰੰਗ ਆਪ ਭਰੇ।

ਡਿੱਗਿਆਂ ਨੂੰ ਢਾਰਸ ਦੇਂਦਾ ਏ,
ਉਹ ਸਭ ਦਾ ਮਾਨ ਰਖੇਂਦਾ ਏ,
ਲੜ ਲੱਗਿਆਂ ਦੀ ਹਾਮੀ ਸਦਾ ਭਰੇ।

ਕਿਸਮਤ ਦੀਆਂ ਮੇਟ ਲਕੀਰਾਂ ਨੂੰ,
ਕਰ ਦਵੇ ਅਮੀਰ ਫ਼ਕੀਰਾਂ ਨੂੰ,
ਖੋਟੇ ਵੀ ਕਰਦਾ ਆਪ ਖਰੇ।

ਸਭ ਕੁਝ ਅਮਰੀਕ ਨੂੰ ਬਖ਼ਸ਼ ਦਵੇ,
ਬਿਨ ਪ੍ਰੀਤ ਨਾਂ ਕੁਝ ਵੀ ਆਪ ਲਵੇ,
ਹਰ ਉਲਝਨ ਕਰਦੇ ਬਹੁਤ ਪਰੇ।



# ਪਿਆਰ ਦੀ ਕੀ ਗੱਲ ਕਰਾਂ

ਸਤਿਗੁਰੂ ਜਗਜੀਤ ਸਿੰਘ ਦੇ ਪਿਆਰ ਦੀ ਕੀ ਗੱਲ ਕਰਾਂ,
ਕਿਹੜਿਆਂ ਫੁੱਲਾਂ ਦਾ ਗੁਲਦਸਤਾ ਬਨਾ ਦਰ ਤੇ ਧਰਾਂ।

ਮਿਹਰ ਦੀ ਇੱਕੋ ਨਜ਼ਰ ਸਹਿਰਾ ਨੂੰ ਗੁਲਸ਼ਨ ਕਰ ਦਵੇ,
ਉੱਕਾ ਖਾਲੀ ਭਾਂਡਿਆਂ ਨੂੰ ਤੇਰੀ ਬਖਸ਼ਸ਼ ਭਰ ਦਵੇ,
ਤੁੱਠ ਪਵੇ ਜੇ ਆਪ ਦੁਖ ਸਾਰੇ ਹੀ ਹੋ ਜਾਂਦੇ ਪਰ੍ਹਾਂ।

ਗੱਲ ਕਰਾਂ ਕਿਸ ਕਿਸ ਦੀ ਸਾਰਾ ਜੱਗ ਵਰੋਸਾਇਆ ਤੁਸਾਂ,
ਅਣਗਿਣਤ ਲੋਕਾਂ ਦੀਆਂ ਆਸਾਂ ਨੂੰ ਫਲ ਲਾਇਆ ਤੁਸਾਂ,
ਸਾਰਾ ਹੀ ਸੰਸਾਰ ਬੱਸ ਅਹਿਸਾਨ ਮੰਨਦਾ ਇਕ ਤਰ੍ਹਾਂ।

ਮੰਗ ਮੇਰੀ ਹੈ ਹਸ਼ਰ ਤੱਕ ਦੁਆਰ ਇਹ ਵੱਸਦਾ ਰਹੇ,
ਭੁੱਲਿਆਂ ਲੋਕਾਂ ਨੂੰ ਸਿੱਧਾ ਰਾਹ ਸਦਾ ਦੱਸਦਾ ਰਹੇ,
ਇਸ ਪਵਿੱਤਰ ਦਰ ਦੀ ਮੈਂ ਵੀ ਹਾਜ਼ਰੀ ਨਿੱਤ ਨਿੱਤ ਭਰਾਂ।

ਸਭ ਗੁਨਾਹਗਾਰਾਂ ਨੂੰ ਬਖ਼ਸ਼ੋ ਆਪ ਬਖਸ਼ਨ ਹਾਰਿਓ,
ਬੱਸ ਹਮੇਸ਼ਾ ਵਾਂਗ ਨਕ ਨਕ ਡੁੱਬਦਿਆਂ ਨੂੰ ਤਾਰਿਓ,
ਰਹਿ ਨਾ ਜਾਏ ਬਖਸ਼ਣੇ ਅੱਜ ਸ਼ਹਿਰ ਨਾ ਕੋਈ ਗਰਾਂ।

ਤੁਸੀਂ ਹੋ ਸਭ ਦੇ ਸਭ ਤੁਸਾਂ ਦੇ ਵਿਤਕਰਾਂ ਕੋਈ ਨਹੀਂ;
ਇਸ ਦਰੋਂ ਦੁਤਕਾਰਿਆਂ ਨੂੰ ਕਿਧਰੇ ਵੀ ਢੋਈ ਨਹੀਂ;
ਕਹਿ ਦਿਓ ਅਮਰੀਕ ਨੂੰ ਝਾਕੇ ਨਾ ਵੱਲ ਦੂਜੇ ਦਰਾਂ।



# ਮੇਰੀ ਅਰਜ਼ ਸੁਨੋ

ਮੇਰੀ ਅਰਜ਼ ਸੁਨੋ ਹੇ ਪਿਆਰੇ ਗੁਰ ਜਗਜੀਤ ਜੀ,
ਮੈਨੂੰ ਇਕ ਪਲ ਵੀ ਨਾਂ ਦਿਲ ਤੋਂ ਕਦੇ ਵਿਸਾਰਿਓ,
ਮਿਹਰਾਂ ਭਰਿਆ ਰਖਿਓ ਸਿਰ ਤੇ ਹੱਥ ਹਮੇਸ਼ਾ ਹੀ,
ਮੇਰੇ ਔਗੁਣ ਹੈਣ-ਹਜ਼ਾਰ ਨਾਂ ਕੋਈ ਚਿਤਾਰਿਓ।

ਸੂਰਜ ਬਣ ਕੇ ਕਰਿਓ ਦੂਰ ਹਨੇਰੇ ਜਨਮਾਂ ਦੇ,
ਮੈਨੂੰ ਮੰਝਧਾਰੋਂ ਡੁੱਬਦੇ ਤਾਈ ਤਾਰਿਓ,
ਮੈਂ ਗੁਣ ਹੀਣ ਦੁਆਰੇ ਤੇਰੇ ਤੇ ਅਜ ਢਹਿ ਪਿਆਂ,
ਮੇਰੀ ਸਦਾ ਸਦਾ ਹੀ ਵਿਗੜੀ ਫੇਰ ਸਵਾਰਿਓ।

ਮੇਰੇ ਮਨ ਤੇ ਗਿੱਠ ਗਿੱਠ ਕਾਲਖ ਜੰਮੀ ਹੰਗਤਾ ਦੀ,
ਆਪਣੇ ਸ਼ੁਭ ਬਚਨਾਂ ਦੇ ਨਾਲ ਇਹ ਜਲਦ ਉਤਾਰਿਓ,
ਕੋਈ ਰਾਹ ਨਹੀਂ ਲਭਦਾ ਬਿਖੜੇ ਰਾਹੀਂ ਤੁਰਿਆ ਹਾਂ,
ਮੈਨੂੰ ਮਨ ਮਤੀਏ ਨੂੰ ਉੱਚੀ ਵਾਜਾਂ ਮਾਰਿਓ।

ਕਿਹੜੀ ਗਲ ਦਾ ਮਾਨ ਕਰਾਂ ਮੈਂ ਅਤੀ ਨਿਮਾਣਾਂ ਹਾਂ,
ਏਸ ਨਿਮਾਣੇ ਨੂੰ ਵੀ ਸਦਾ ਹੀ ਆਪ ਉਭਾਰਿਓ,
ਸਾਹਮਣੇ ਬਹਿਕੇ ਨੂਰੀ ਮੁਖੜਾ ਰਹਾਂ ਨਿਹਾਰਦਾ,
ਮੈਨੂੰ ਆਪਣੇ ਦਰ ਤੋਂ ਕਦੀ ਵੀ ਨਾਂ ਦੁਰਕਾਰਿਓ।

ਜਾਣ ਦਿਓ ਅਜ ਮੈਨੂੰ ਉਸ ਦਰ ਲੋਂਕੋ ਰੋਕੋ ਨਾਂ,
ਸਦਾ ਸਦਾ ਹੀ ਓਥੇ ਰਹਿਣ ਦਿਓ ਹੁਣ ਪਿਆਰਿਓ,
ਏਸ ਦਲ੍ਹੀਜ ਤੇ ਜੇ ਦਮ ਨਿਕਲੇ ਮੈਂ ਵੱਡ ਭਾਗਾਂ ਹਾਂ,
ਮੈਨੂੰ ਮੋੜ ਕੇ ਏਥੋਂ ਲੈ ਜਾ ਕੇ ਨਾਂ ਮਾਰਿਓ।

ਮੇਰਾ ਤਪਦੈ ਸੀਨਾ ਹਰ ਦਮ ਵਾਂਗ ਤੰਦੂਰੀ ਦੇ,
ਮਾਰ ਤਰੌਂਕਾਂ ਅੰਦਰ ਦੀ ਅੱਗ ਤਾਈਂ ਠਾਰਿਓ,
ਜੀਵਨ ਪੰਧ ਦੁਹੇਲਾ ਜਾਪੇ ਬਹੁਤ ਅਮਰੀਕ ਨੂੰ,
ਚਰਨੀ ਲਾਕੇ ਤਰਲੈ ਇਸ ਨੂੰ ਸਹਿਲ ਗੁਜ਼ਾਰਿਓ।



# ਇਕ ਝਲਕ ਦੀਦਾਰ ਦੀ

ਇਕ ਝਲਕ ਦੀਦਾਰ ਦੀ ਪਾ ਕੇ ਮੈਂ ਗਦ ਗਦ ਹੋ ਗਿਆ।
ਨੂਰ ਉਸਦਾ ਹਰ ਗੁਨਾਹ ਮੇਰੇ ਨੂੰ ਮਲ ਮਲ ਧੋ ਗਿਆ।

ਖੁਸ਼ ਨਸੀਬੀ ਹੈ ਕਿ ਮੈਨੂੰ ਆਪ ਨੇ ਪਰਵਾਨਿਆਂ,
ਹਰ ਮੇਰੇ ਦੁਖ ਨੂੰ ਤੁਸਾਂ ਨੇ ਅਪਣਾਂ ਕਰ ਜਾਣਿਆ,
ਲਾਲ ਲੋਹਿਓਂ ਹੋ ਗਿਆ ਪੱਲਾ ਜਾਂ ਉਸਦਾ ਛੋਹ ਗਿਆ।

ਕਾਸ਼ ਪਹਿਲਾਂ ਹੀ ਪਵਿੱਤਰ ਚਰਨ ਫੜ ਲੈਂਦਾ ਕਦੇ,
ਥਿਖੜੀਆਂ ਰਾਹਾਂ ਨੂੰ ਛਡ ਇਸ ਰਾਹ ਤੇ ਚੱਲ ਪੈਂਦਾ ਕਦੇ,
ਸ਼ੁਕਰ ਹੈ ਇਸ ਰਾਹ ਦੀ ਮੈਨੂੰ ਦੇ ਕੋਈ ਕਨਸੋ ਗਿਆ।

ਢੂੰਡਿਆ ਸਾਰਾ ਜਹਾਂ ਪਰ ਆਪ ਜੈਸਾ ਕੌਣ ਹੈ,
ਸਰਨ ਵਿਚ ਆਇਆਂ ਦਾ ਅਸਲੋਂ ਮੁੱਕਦਾ ਆਵਾ ਗੌਣ ਹੈ,
ਦੇ ਕੇ ਦਰਸ਼ਨ ਵਿਚ ਉਜਾੜਾਂ ਦੇ ਖਿੰਡਾ ਖੁਸ਼ਬੋ ਗਿਆ।

ਜਾਣਦੇ ਸਭ ਕੁਝ ਨੇ ਲੋਕੀਂ ਫਿਰ ਬਣੇ ਅਨਜਾਣ ਕਿਉਂ,
ਚਮਕਦੈ ਸੂਰਜ ਮਗਰ ਨ੍ਹੇਰੇ 'ਚ ਫਿਰ ਗ਼ਲਤਾਣ ਕਿਉਂ,
ਜਾਪਦੈ ਹਾਲੇ ਨਸੀਬਾ ਇਧਰੋਂ ਬੂਹਾ ਢੋ ਗਿਆ।

ਦੁਨੀਆਂ ਦੇ ਲੋਕੋ ਚਲੋ ਉਸ ਦਰ ਤੇ ਡੇਰਾ ਲਾ ਲਵੋ,
ਹੋ ਗਏ ਜਿਹੜੇ ਗੁਨਾਹ ਛੇਤੀ ਕਰੋ ਬਖਸ਼ਾ ਲਵੋ,
ਫੇਰ ਨਾ ਅਮਰੀਕ ਨੂੰ ਕਹਿਣਾ ਜਨਮ ਕਿਉਂ ਖੋ ਗਿਆ।



# ਫਿਰ ਫਿਰ ਆਇਆ ਦੁਆਰ ਤਿਹਾਰੇ

ਸੁਣੋ ਗੁਰੂ ਜਗਜੀਤ ਪਿਆਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।

ਵਡ ਤੀਰਥ ਹਨ ਚਰਨ ਆਪਦੇ, ਧਰਤੀ ਉਤੇ ਸਵਰਗ ਜਾਪਦੇ,
ਚਰਨਾਂ ਤੋਂ ਮੈਂ ਸਦ ਬਲਿਹਾਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।

ਸੰਕਟ ਮੋਚਨ ਨਾਮ ਤੁਸਾਂ ਦਾ, ਹਰ ਦੁੱਖ ਚਰਨਾਂ ਕਾਮ ਤੁਸਾਂ ਦਾ,
ਬਖਸ਼ ਲਵੋ ਅਸੀਂ ਔਗੁਣ ਹਾਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।

ਇਹ ਦਰ ਛੱਡ ਹੁਣ ਕਿਸ ਦਰ ਜਾਈਏ, ਕਿਸਨੂੰ ਦਿਲ ਦਾ ਹਾਲ ਸੁਣਾਈਏ,
ਤੁਸੀਂ ਹੋ ਦਿਲ ਦੀਆਂ ਜਾਨਣ ਹਾਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।

ਪਲਾਂ 'ਚ ਪਲਟੋ ਸਭ ਦੀ ਕਾਇਆ, ਦੇਵੋ ਸਭ ਨੂੰ ਸੁਖ ਸਰਮਾਇਆ,
ਹਰ ਤੂਫ਼ਾਨ ਦੇ ਟਾਲਣ ਹਾਰੇ, ਫਿਰ ਫਿਰ ਆਇਆਂ ਦੁਆਰਾ ਤਿਹਾਰੇ।

ਮਨ ਮੰਦਰ ਵਿਚ ਸਦਾ ਹੀ ਵੱਸਿਓ, ਅੰਧ ਗੁਬਾਰ 'ਚ ਰਸਤਾ ਦੱਸਿਓ,
ਭਟਕ ਰਹੇ ਅਰਮਾਨ ਵਿਚਾਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।

ਮੰਝਧਾਰੀਂ ਹੈ ਜੀਵਨ ਨਈਆ ਆਪ ਹੋ ਇਸਦੇ ਅਸਲ ਖਵਈਆ,
ਬੇ-ਬੱਸ ਹੋ ਅਮਰੀਕ ਪੁਕਾਰੇ, ਫਿਰ ਫਿਰ ਆਇਆ ਦੁਆਰ ਤਿਹਾਰੇ।



# ਛੱਡ ਮਨਾਂ ਸਭ ਕਾਰ ਵਿਹਾਰ

ਛੱਡ ਮਨਾਂ ਸਭ ਕਾਰ ਵਿਹਾਰ।
ਚੱਲ ਸੱਜਣ ਦੇ ਬਹੀਏ ਦੁਆਰ।

ਸੁਣਿਐ ਓਥੇ ਬੜੀਆਂ ਮੌਜਾਂ,
ਸੁਖਾਂ ਦੀਆਂ ਨੇ ਚੜ੍ਹੀਆਂ ਫੌਜਾਂ,
ਨਹੀਂ ਵੇਖਦੇ ਕੁੱਥਾਂ ਕੌੜਾਂ,
ਸਭ ਸੰਗ ਹੁੰਦਾ ਨਰਮ ਵਿਹਾਰ।

ਦੇਵਤੇ ਓਥੇ ਆਉਂਣਾ ਲੋਚਣ,
ਸਵਰਗ ਨੂੰ ਛੱਡ ਦੇਣਾ ਲੋਚਣ,
ਕਦੋਂ ਆਉਣ ਦਾ ਕਾਰਨ ਵਿਮੋਚਣ,
ਤੂੰ ਵੀ ਬਹਿ ਜਾਂ ਅੱਧ ਵਿਚਕਾਰ।

ਪ੍ਰੇਮ ਦੀ ਇੱਕੋ ਭਾਸ਼ਾ ਬੋਲਣ,
ਜੋ ਤੋਲਣ ਬੱਸ ਪੂਰਾ ਤੋਲਣ,
ਸਭ ਦੇ ਦਿਲ ਨੂੰ ਆਪ ਟਟੋਲਣ,
ਪਿਆਰ ਬਿਨਾਂ ਕੁਝ ਨਹੀਂ ਦਰਕਾਰ।

ਕਹਿੰਦੇ ਓਥੇ ਰੱਬ ਵੱਸਦਾ ਏ,
ਸਭ ਨੂੰ ਸਿੱਧਾ ਰਾਹ ਦੱਸਦਾ ਏ,
ਸੰਕਟ ਓਥੋਂ ਡਰ ਨੱਸ਼ਦਾ ਏ,
ਹੁੰਦੈ ਰੱਬ ਦਾ ਨਿੱਤ ਦੀਦਾਰ ।

ਕੀਹ ਕਹੀਏ ਓਥੋਂ ਦੀਆਂ ਬਾਤਾਂ,
ਨਿੱਤ ਵੱਡ ਮੁੱਲੀਆਂ ਵੰਡਦੇ ਦਾਤਾਂ,
ਸੌਖੇ ਦਿਵਸ ਸੁਖੱਲੀਆਂ ਰਾਤਾਂ,
ਹਰ ਪਾਸੇ ਹੈ ਪਿਆਰ ਹੀ ਪਿਆਰ।

ਛੱਡੀਏ ਸਾਰਾ ਜਗਤ ਝਮੇਲਾ,
ਜਿਸਦਾ ਮੁੱਲ ਨਹੀਂ ਇਕ ਧੇਲਾ,
ਹੋ ਜਾਏ ਨਾਂ ਕਿਤੇ ਕੁਵੇਲਾ,
ਕਰ ਪੈਦਾ ਅਮਰੀਕ ਵਿਚਾਰ।



## ਕੋਲ ਸੱਜਣ ਦੇ ਚੱਲੀਏ

ਜਿੰਦੜੀਏ! ਕੋਲ ਸੱਜਣ ਦੇ ਚੱਲੀਏ, ਮਨੋ ਉਹਦੇ ਸੰਗ ਰਲੀਏ।

ਜਿੰਨ੍ਹਾਂ ਰਾਹਾਂ ਤੋਂ ਉਸਨੇ ਆਉਣਾ, ਸੋਹਣਾਂ ਮੁਖੜਾ ਆਣ ਦਿਖਾਉਣਾਂ,
ਉਹ ਰਾਹਾਂ ਚੱਲ ਮੱਲੀਏ, ਜਿੰਦੜੀਏ, ਕੋਲ ਸੱਜਣ ਦੇ ਚੱਲੀਏ।

ਪਲਕਾਂ ਦੇ ਵਿੱਚ ਹੰਝੂ ਡਲ੍ਹਕਣ, ਮਨ ਵਿਚ ਆਸਾਂ ਛਣ-ਛਣ ਛਣਕਣ,
ਕਿੰਝ ਇਹਨਾਂ ਨੂੰ ਠੱਲੀਏ ਜਿੰਦੜੀਏ, ਕੋਲ ਸੱਜਣ ਦੇ ਚੱਲੀਏ।

ਬਿਰਹੋਂ ਉਸਦੇ ਮਾਰ ਮੁਕਾਇਆ, ਜਾ ਪਰਦੇਸੀਂ ਡੇਰਾ ਲਾਇਆ,
ਸੁਖ ਸਨਿਹੋੜਾ ਘੱਲੀਏ, ਜਿੰਦੜੀਏ! ਕੋਲ ਸੱਜਣ ਦੇ ਚੱਲੀਏ।

ਅੰਦਰੋਂ ਬਾਹਰੋਂ ਉਸਦੀ ਹੋ ਜਾ, ਉਸਦੇ ਪਿਆਰ 'ਚ ਅਸਲੋਂ ਖੋ ਜਾ,
ਮੇਰੀਏ ਜਿੰਦੇ ਝਲੀਏ, ਜਿੰਦੜੀਏ! ਕੋਲ ਸੱਜਣ ਦੇ ਚੱਲੀਏ।

ਸੰਗੀ ਸਾਥੀ ਛੱਡ ਚੱਲੇ ਨੇ, ਸਭ ਰਿਸ਼ਤੇ ਹੋ ਅੱਡ ਚੱਲੇ ਨੇ,
ਸਭ ਨਿਕਲੇ ਨੇ ਛੱਲੀਏ ਜਿੰਦੜੀਏ! ਕੋਲ ਸਜਣ-ਦੇ ਚੱਲੀਏ।

ਬਹਿ ਜਾਈਏ ਉਸ ਦੇ ਦਰ ਜਾਕੇ, ਵਾਂਗ ਮਲੰਗਾਂ ਧੂਣੀ ਲਾਕੇ,
ਮੂਲ ਨਾ ਓਥੋਂ ਹੱਲੀਏ, ਜਿੰਦੜੀਏ! ਕੋਲ ਸਜਣ ਦੇ ਚੱਲੀਏ।

ਲੈ ਚੱਲੀਏ ਅਮਰੀਕ ਨੂੰ ਨਾਲੇ, ਸੁੱਤਾ ਏ ਨਹੀਂ ਜਾਗਦਾ ਹਾਲੇ,
ਏਸ ਕੰਮੋਂ ਨਾ ਟਲੀਏ, ਜਿੰਦੜੀਏ! ਕੋਲ ਸੱਜਣ ਦੇ ਚੱਲੀਏ।



# ਗੁਣ ਤੇਰੇ ਗੁਣ-ਗੁਣਾਂਦਾ ਰਹਾਂ ਮੈਂ

ਤੇਰੇ ਚਰਨਾਂ 'ਚ ਰਹਿ ਕੇ ਹਮੇਸ਼ਾਂ ਗੁਣ-ਤੇਰੇ ਗੁਣਾਂਦਾ ਰਹਾਂ ਮੈਂ।
ਮੇਰੇ ਵਿਚ ਨੇ ਜੋ ਔਗੁਣ ਹਜ਼ਾਰਾਂ ਹਰ ਘੜੀ ਬਖਸ਼ਵਾਂਦਾ ਰਹਾਂ ਮੈਂ।

ਮੇਰਾ ਦਿਲ ਤਾਂ ਹੈ ਧਰਤ ਬਾਰਾਨੀ, ਬਣ-ਕੇ ਕਾਲੀ ਘਟਾ ਵੱਸਦੇ ਰਹਿਣਾਂ,
ਮੈਂ ਹਨੇਰੇ 'ਚ ਫਿਰਦਾਂ ਭਟਕਦਾ, ਮੇਰੀ ਫੜ ਉਂਗਲੀ ਰਾਹ ਦੱਸਦੇ ਰਹਿਣਾਂ,
ਤੇਰੀ ਰਹਿਮਤ ਦੇ ਫੁੱਲਾਂ ਦੀ ਮਾਲਾ, ਆਪਣੇ ਗਲ ਵਿਚ ਸਜਾਂਦਾ ਰਹਾਂ ਮੈਂ।

ਤੇਰੀ ਤਸਵੀਰ ਅੱਖੀਆਂ ਦੇ ਵਿਚ ਦੀ, ਮੇਰੇ ਦਿਲ ਵਿਚ ਉਤਰ ਗਈ ਏ ਐਸੀ,
ਮੈਂ ਤਸੱਵਰ ਕਰਾਂ ਜਦ ਵੀ ਤੇਰਾ, ਅੱਖਾਂ ਸਾਹਵੇਂ ਆ ਜਾਂਦੀ ਏ ਵੈਸੀ,
ਸ਼ਾਲਾ ਏਸੇ ਤਰ੍ਹਾਂ ਉਮਰ ਸਾਰੀ, ਇਹ ਤਸੱਵਰ ਹੰਢਾਂਦਾ ਰਹਾਂ ਮੈਂ।

ਕੌਣ ਕਹਿੰਦਾ ਏ ਤੂੰ ਦੂਰ ਵੱਸਨੈ, ਮੇਰੇ ਹਰ ਰੋਮ ਵਿੱਚ ਤੂੰ ਸਮਾਇਆ,
ਮੈਂ ਤਾਂ ਧੁੱਪ ਵਿਚ ਜਦੋਂ ਵੀ ਹਾਂ ਤੁਰਦਾ, ਮੇਰੇ ਸਿਰ ਤੇ ਤੇਰੀ ਹੁੰਦੀ ਛਾਇਆ,
ਏਸ ਛਾਇਆ ਦਾ ਜਦ ਤਕ ਮੈਂ ਜੀਵਾਂ, ਲਾਭ ਰੱਜ ਰੱਜ ਉਠਾਂਦਾ ਰਹਾਂ ਮੈਂ।

ਤੂੰ ਹੈਂ ਸਾਗਰ ਨਹੀਂ ਜਿਸ ਦੀ ਸੀਮਾਂ, ਤੇਰੀ ਗਹਿਰਾਈ ਦੱਸ ਕੌਣ ਨਾਪੇ,
ਤੂੰ ਹੈਂ ਬੇਅੰਤ ਕੀਹ ਅੰਤ ਪਾਵਾਂ, ਆਪਣੀ ਵਡਿਆਈ ਜਾਣੇ ਤੂੰ ਆਪੇ,
ਤੇਰੇ ਸਦ ਗੁਣ-ਗਿਣਨ ਤੋਂ ਨੇ ਬਾਹਰੇ, ਉਂਗਲਾਂ ਤੇ ਕੀਹ ਗਿਣਾਂਦਾ ਰਹਾਂ ਮੈਂ।

ਪਿਛਲੇ ਜਨਮਾਂ ਦੇ ਕਰਮਾਂ ਦਾ ਸਦਕਾ, ਸ਼ੁਕਰੇ ਤੇਰੀ ਸ਼ਰਨ ਮੈਂ ਹੈ ਪਾਈ,
ਨਿੱਘੀ ਬੁੱਕਲੇ ਲਕੋ ਕੇ ਤੂੰ ਮੈਨੂੰ, ਮੇਰਾ ਹਰ ਥਾਂ ਤੂੰ ਬਣਿਆ ਸਹਾਈ,
ਤੇਰੀ ਲੈ ਓਟ ਅਮਰੀਕ ਤਾਈਂ ਸੰਕਟਾਂ ਤੋਂ ਬਚਾਂਦਾ ਰਹਾਂ ਮੈਂ।



# ਜਾਣ ਦਿਓ ਅੱਜ

ਪ੍ਰੀਤਮ ਦੇ ਦਰ ਜਾਣ ਦਿਓ ਅਜ।
ਰੱਜ ਰੱਜ ਦਰਸ਼ਨ ਪਾਣ ਦਿਓ ਅਜ।

ਧੰਨ ਉਹ ਦੇਸ ਜਿੱਥੇ ਉਹ ਵੱਸਦਾ,
ਮੁਕਤੀ ਦਾ ਰਾਹ ਸੌਖਾ ਦੱਸਦਾ,
ਸਭ ਨੂੰ ਚਾਹੇ ਵੇਖਣਾਂ ਹੱਸਦਾ,
ਓਥੇ ਡੇਰਾ ਲਾਣ-ਦਿਓ ਅਜ।

ਚਾਹੁੰਦੇ ਕੋਈ ਦੁਖੀ ਰਹੇ ਨਾਂ,
ਹੰਝੂ ਕਿਸੇ ਦਾ ਕਦੇ ਵਹੇ ਨਾਂ,
ਕੋਈ ਵੀ ਸੰਤਾਪ ਸਹੇ ਨਾਂ,
ਸਾਰੇ ਫ਼ਿਕਰ ਮੁਕਾਣ-ਦਿਓ ਅਜ।

ਉਹ ਸਾਂਝਾ ਹੈ ਸਭ ਦਾ ਸਾਈਂ,
ਕਰੇ ਪਾਲਣਾਂ ਰੱਬ ਦੇ ਨਿਆਈਂ,
ਰਖਿਆ ਕਰਦਾ ਸਭਨੀ ਥਾਈਂ,
ਚਰਨੀ ਸੀਸ ਨਿਵਾਣ ਦਿਓ ਅਜ।

ਸਿਫ਼ਤ ਓਸ ਦੀ ਦੱਸ ਕੀ ਕਰੀਏ,
ਐਵੇਂ ਖੱਪ ਖੱਪ ਕੇ ਨਾਂ ਮਰੀਏ,
ਪੱਲਾ ਉਸ ਦਾ ਘੁੱਟ ਕੇ ਫੜੀਏ,
ਲੋਕਾਂ ਨੂੰ ਸਮਝਾਣ-ਦਿਓ ਅਜ।

ਉਸ ਦਰ ਸੁਖ ਸਦੀਵੀ ਮਿਲਦੇ,
ਫ਼ਿਕਰ ਨਾਂ ਕੋਈ ਰਹਿੰਦੇ ਦਿਲ ਦੇ,
ਗ਼ਮ ਦੇ ਬੱਦਲ ਆਕਾਸ਼ੋਂ ਹਿੱਲਦੇ,
ਸੀਸ ਅਮਰੀਕ ਝੁਕਾਣ-ਦਿਓ ਅਜ।



# ਗੁਰੂ ਜਗਜੀਤ ਪਿਆਰਾ

ਮੇਰਾ ਗੁਰੂ ਜਗਜੀਤ ਪਿਆਰਾ ਜਗ ਤੋਂ ਨਿਆਰਾ ਲੱਗਦਾ।
ਉਹ ਹੈ ਸਭ ਨੂੰ ਹੀ ਬਖਸ਼ਣਹਾਰਾ ਜਗ ਤੋਂ ਨਿਆਰਾ ਲਗਦਾ।

ਉਹਦੇ ਤੁਲ ਕੋਈ ਨਾਂ ਜਹਾਨ ਉਤੇ ਦਿੱਸਿਆ,
ਮਾਲਾ ਮਾਲ ਹੋਇਆ ਜਿਹੜਾ ਉਹਦੇ ਉਤੇ ਵਿੱਸਿਆ,
ਉਹਦਾ ਕਰ ਦਿੱਤਾ ਪਾਰ ਉਤਾਰਾ ਜਗ ਤੋਂ ਨਿਆਰਾ ਲੱਗਦਾ।

ਡਿੱਗਿਆਂ ਤੇ ਢੱਠਿਆਂ ਨੂੰ ਇੰਜ ਉਹ ਉਠਾਂਦਾ ਏ,
ਬਾਪ ਜਿਵੇਂ ਪੁੱਤਰਾਂ ਨੂੰ ਘੁੱਟ ਗਲੇ ਲਾਂਦਾ ਏ,
ਸਦਾ ਬਣਦਾ ਉਹ ਸਭ ਦਾ ਸਹਾਰਾ ਜਗ ਤੋਂ ਨਿਆਰਾ ਲੱਗਦਾ।

ਮਿਹਰ ਦੀਆਂ ਨਰਾਂ ਦੇ ਨਾਲ ਜਿੰਨੂੰ ਤੱਕਦਾ,
ਲੈਣ-ਵਾਲਾ ਥੱਕ ਜਾਂਦਾ ਦੇਂਦਾ ਉਹ ਨਾਂ ਥੱਕਦਾ,
ਪੂਰਾ ਕਰ ਦੇਂਦਾ ਓਸ ਦਾ ਖ਼ਸਾਰਾ ਜੱਗ ਤੋਂ ਨਿਆਰਾ ਲੱਗਦਾ।

ਉਹਦੀ ਤਸਵੀਰ ਪਿੱਛੇ ਰੱਬ ਲੁੱਕ ਜਾਂਦਾ ਏ,
ਕੀਤਾ ਨਹੀਂ ਦੀਦਾਰ ਜਿਸ ਸੱਦ ਪਛਤਾਂਦਾ ਏ,
ਕਦੀ ਮਿਲਦਾ ਨਹੀਂ ਓਸ ਨੂੰ ਕਿਨਾਰਾ ਜਗ ਤੋਂ ਨਿਆਰਾ ਲੱਗਦਾ।

ਬੋਲਦਾ ਏ ਮੁੱਖੋਂ ਜਦੋਂ ਸ਼ਹਿਦ ਨਿਰਾ ਚੋਂਦਾ ਏ,
ਬਚਨਾਂ ਦੇ ਨਾਲ ਮੈਲ ਮਨਾਂਦੀ ਨੂੰ ਧੋਂਦਾ ਏ,
ਉਹਦੀ ਸ਼ਰਨ ਹੈ ਜੰਨਤ ਨਜ਼ਾਰਾ ਜਗ ਤੋਂ ਨਿਆਰਾ ਲੱਗਦਾ।

ਆਖੇ ਅਮਰੀਕ ਤਾਈਂ ਚਰਨਾਂ ਤੇ ਢਹਿ ਪਵੇ,
ਹੋਰ ਪਾਸ ਛੱਡ ਇਕ ਪੱਖ ਉਹਦਾ ਲੈ ਲਵੇ,
ਛੱਡੇ ਕਦੇ ਵੀ ਨਾਂ ਉਸਦਾ ਦੁਆਰਾ, ਜਗ ਤੋਂ ਨਿਆਰਾ ਲੱਗਦਾ।



# ਗੁਰੂ ਜਗਜੀਤ ਧਿਆਇੰਦੇ

ਜੋ ਗੁਰ ਜਗਜੀਤ ਧਿਆਇੰਦੇ ਤਿੰਨ ਕੇ ਕਾਜ ਸਰੇ।
ਸਰਨ ਪਏ ਹਰ ਇੱਕ ਦੇ ਹਰ ਪਲ ਕਸ਼ਟ ਹਰੇ।
ਜੋ ਸਰਧਾ ਕਰ ਸੇਵੇ ਉਸਦੇ ਸੰਕਟ ਦੂਰ ਕਰੇ।
ਪਾਰਸ ਹੈ ਛੋਹ ਲੈਂਦਾ ਜਿਸ ਨੂੰ ਖੋਟੇ ਕਰੇ ਖਰੇ।

ਬਲਹੀਨਾਂ ਮਸਕੀਨਾਂ ਦੇ ਦੁਖ ਵੇਖ ਨਾਂ ਮੂਲ ਜਰੇ।
ਓਸ ਪਵਿੱਤਰ ਮੁੱਖ ਦੇ ਵਿਚੋਂ, ਸ਼ਹਿਦ ਹਮੇਸ਼ ਝਰੇ।
ਘਾਟਾ ਉਸ ਨੂੰ ਕਦੇ ਨਾਂ ਆਵੇ, ਜੋ ਉਸ ਤੇ ਟੇਕ ਧਰੇ।
ਪਿਆਰ ਨਾਲ ਪੁਚਕਾਰੇ ਸਭ ਨੂੰ ਰਹਿਣ ਨ ਦਵੇ ਪਰੇ।

ਮਿਹਰ ਦੀ ਨਜ਼ਰੇ ਤੱਕ ਲਵੇ ਤਾਂ ਸਮਝੋ ਸੂਕੇ ਕਾਠ ਹਰੇ,
ਜਿਸਦੀ ਕੰਡ ਤੇ ਹੱਥ ਧਰ ਦੇਵੇ, ਡੁੱਬਦੀ ਨਾਵ ਤਰੇ।
ਤਨੋ ਮਨੋ ਜੋ ਹੋਵੇ ਉਸਦਾ ਰੌਤੇ ਜਾਣ-ਭਰੇ।
ਓਟ ਲਈ ਅਮਰੀਕ ਨੇ ਉਸਦੀ, ਕਿਉਂ ਉਹ ਜਮੋਂ ਡਰੇ।



# ਸੁਖ ਸਨਿਓੜਾ ਨਾਂ ਘੱਲਿਆ ਏ

ਪ੍ਰੀਤਮ ਸਾਨੂੰ ਸਨਿਓੜਾ ਚਿਰ ਹੋਇਆ ਨਾ ਘੱਲਿਆ ਏ।
ਗ਼ਮਾਂ ਤੇ ਫਿਕਰਾਂ ਬੂਹਾ ਸਾਡਾ ਬੜੀ ਦੇਰ ਤੋਂ ਮੱਲਿਆ ਏ।

ਕਦੋਂ ਆਓਗੇ ਤੁਸੀਂ ਹੀ ਜਾਣੋਂ, ਸਾਡੇ ਤਾਂ ਬੱਸ ਹਾੜੇ ਨੇ,
ਵਿੱਚ ਉਡੀਕਾਂ ਤੜਪ ਰਹੇ ਹਾਂ ਬਿਰਹੋਂ ਸੀਨੇ ਸਾੜੇ ਨੇ,
ਤੁਸੀਂ ਕੀ ਜਾਣੋ ਹੜ ਹੰਝੂਆਂ ਦਾ ਅਸਾਂ ਕਿਸ ਤਰ੍ਹਾਂ ਠੱਲਿਆ ਏ।

ਲੋਕਾਂ ਦੇ ਤਾਨ੍ਹੇ ਤੇ ਮਿਹਣੇ ਜੀਂਦੇ ਜੀ ਹੀ ਮਾਰ ਗਏ,
ਤੁਸੀਂ ਅਸਾਨੂੰ ਪਤਾ ਨਹੀਂ ਕਿਉਂ ਇਕ ਦਮ ਮਨੋਂ ਵਿਸਾਰ ਗਏ।
ਅਸੀਂ ਜਾਣੀਏ ਵਿਛੜਣ ਦੁਖੜਾ ਕਿਵੇਂ ਅਸਾਂ ਨੇ ਝੱਲਿਆ ਏ।

ਕੌਣ ਅਸਾਡੀ ਦੱਸੋ ਪਿਆਰੇ ਬਿਨਾਂ ਆਪਦੇ ਸਾਰ ਲਵੇ,
ਵਾਂਗ ਤੰਦੂਰਾਂ ਸੜਦੇ ਸੀਨੇ ਬਿਨਾਂ ਆਪ ਦੇ ਠਾਰ ਦਵੇ,
ਡੁੱਬਦੇ ਆਓ ਵਿਸ਼ਵਾਸ਼ਾਂ ਦਾ ਹੜ ਜਾਪੇ ਟੁੱਟ ਚੱਲਿਆ ਏ।

ਗੁਰ ਜਗਜੀਤ ਅਸਾਨੂੰ ਭਾਵੇਂ ਦਿੱਤਾ ਬਹੁਤ ਦਿਲਾਸਾ ਏ,
ਹਰ ਪੱਖੋਂ ਹੀ ਸਾਡਾ ਉਹਨਾਂ ਸੁੱਖ ਸੰਗ ਭਰਿਆ ਕਾਸਾ ਏ,
ਯਾਦ ਜਦੋਂ ਪਰ ਆਪ ਦੀ ਆਵੇ ਸੀਨਾਂ ਜਾਂਦਾ ਸੱਲਿਆ ਏ।

ਤੁਸਾਂ ਕਿਹਾ ਸੀ ਕੁਝ ਵੀ ਹੋਵੇ ਇਸ ਦੇਹੀ ਵਿਚ ਆਵਾਂਗਾ,
ਗਊਆਂ ਅਤੇ ਗ਼ਰੀਬਾਂ ਦਾ ਦੁੱਖ ਆਕੇ ਆਪ ਵੰਡਾਵਾਂਗਾ,
ਵੇਖੋ ਅੱਜ ਮਾੜਿਆਂ ਤਾਈਂ ਤਗੜਿਆਂ ਖ਼ੂਬ ਦਬੱਲਿਆ ਏ।

ਗੋਰੇ ਤਾਂ ਤੁਰ ਗਏ ਨੇ ਭਾਵੇਂ ਦੇਸੀ ਗੋਰੇ ਬਣ ਗਏ ਨੇ,
ਮਾਝਿਆਂ ਦੇ ਸਿਰ ਉੱਤੇ ਦੁੱਖ ਦੀ ਚਾਦਰ ਬਣ ਕੇ ਤਣ ਗਏ ਨੇ,
ਉਹਨਾਂ ਦੇ ਸਿਰ ਉੱਤੋਂ ਹਾਲੇ ਦੁੱਖ ਪਰਬਤ ਨਾਂ ਹੱਲਿਆ ਏ।

ਸੁਣੋ ਪੁਕਾਰ ਦਾਤਾਰ ਅਸਾਡੀ, ਛੇਤੀ ਫੇਰਾ ਪਾਵੋ ਜੀ,
ਸੁਖੀ ਵੱਸੇ ਸੰਸਾਰ ਇਹ ਸਾਰਾ ਹਰ ਥਾਂ ਠੰਢ ਵਰਤਾਵੇ ਜੀ,
ਵਿਚ ਉਡੀਕਾਂ ਹੁਣ ਅਮਰੀਕ ਵੀ ਦੁਨੀਆਂ ਤੋਂ ਤੁਰ ਚੱਲਿਆ ਏ।



# ਗੁਰ ਜਗਜੀਤ ਦੇ ਚਰਨਾਂ ਤੇ

ਆਓ ਨਤ ਮਸਤਕ ਹੋ ਜਾਈਏ, ਅਜ ਗੁਰ ਜਗਜੀਤ ਦੇ ਚਰਨਾਂ ਤੇ।
ਦੋਵੇਂ ਹੱਥ ਜੋੜ ਖਲੋ ਜਾਈਏ ਅਜ ਗੁਰ ਜਗਜੀਤ ਦੇ ਚਰਨਾਂ ਤੇ।

ਚਰਨਾਂ ਦੀ ਧੂੜੀ ਮਸਤਕ ਨੂੰ ਜਿਹੜਾ ਇਨਸਾਨ ਵੀ ਲਾ ਲੈਂਦੈ,
ਇਕ ਦਮ ਹੀ ਨਸੀਬਾਂ ਬਦਲਦਾ ਏ, ਮਨ ਚਿੰਦਿਆਂ ਉਹ ਫਲ ਪਾ ਲੈਂਦੈ,
ਸੀਨੇ ਵਿਚ ਪਿਆਰ ਸਮੋ ਜਾਈਏ ਅੱਜ ਗੁਰ ਜਗਜੀਤ ਦੇ ਚਰਨਾਂ ਤੇ।

ਹਰ ਕਦਮ ਓਸਦਾ ਬਰਕਤ ਦਾ ਸੋਮਾ ਸੰਸਾਰ ਸਮਝਦਾ ਏ,
ਉਸ ਦੇ ਦਰ ਤੋਂ ਜੋ ਕੁਝ ਵੀ ਮਿਲੇ, ਬੰਦਾ ਉਪਹਾਰ ਸਮਝਦਾ ਏ,
ਚੱਲੀਏ ਢਹਿ ਢੇਰੀ ਹੋ ਜਾਈਏ, ਅਜ ਗੁਰ ਜਗਜੀਤ ਦੇ ਚਰਨਾਂ ਤੇ।

ਐ ਦੁਨੀਆਂ ਵਾਲਿਓ ਹਟ ਜਾਓ, ਉਸ ਦਰ ਤੇ ਜਾਣ ਤੋਂ ਰੋਕੋ ਨਾ,
ਮੈਂ ਜੋ ਕੁਝ ਵੀ ਕਹਿਨਾਂ ਸੱਚ ਕਹਿਨਾ, ਮੈਨੂੰ ਕਹਿਣ ਦਿਓ ਬੱਸ ਟੋਕੋ ਨਾਂ,
ਉਹਦੀ ਸੁਣਦੇ ਹਰ ਕਨਸੋ ਜਾਈਏ, ਅਜ ਗੁਰ ਜਗਜੀਤ ਦੇ ਚਰਨਾਂ ਤੇ।

ਮਨ ਮੇਰੇ ਭਟਕਣ ਛੱਡ ਸਾਰੀ ਮਨ-ਮੰਦਰੀਂ ਉਸ ਨੂੰ ਵਸਾਲੈ ਤੂੰ,
ਕਿਸੇ ਹੋਰ ਦੀ ਰਹਿਣੀ ਲੋੜ ਨਹੀਂ, ਜੇ ਉਸ ਨੂੰ ਆਪਣਾ ਬਨਾ ਲੈ ਤੂੰ,
ਹਰ ਮੈਲ ਅੰਦਰ ਦੀ ਧੋ ਜਾਈਏ, ਅਜ ਗੁਰ ਜਗਜੀਤ ਦੇ ਚਰਨਾਂ ਤੇ।

ਕੋਈ ਆਖੇ ਬਖ਼ਸ਼ਨ ਹਾਰ ਹੈਂ ਤੂੰ ਕੋਈ ਕਹੇ ਕਿ ਪਾਲਨ ਹਾਰ ਹੈ ਤੂੰ,
ਮੈਂ ਆਖਾਂ ਜੋ ਬਸ ਝੂਠ ਨਹੀਂ, ਸਭ ਕਰਨ ਕਰਾਵਨ ਹਾਰ ਹੈ ਤੂੰ,
ਉਸ ਵੱਲੋਂ ਨ ਬੂਹਾ ਢੋ ਜਾਈਏ ਅਜ ਗੁਰ ਜਗਜੀਤ ਦੇ ਚਰਨਾਂ ਤੇ।

ਅਮਰੀਕ ਦੀ ਸਭ ਆਵਾਜ਼ ਸੁਣੋ, ਸਭ ਸ਼ੋਰ ਜਗਤ ਦਾ ਛੱਡ ਦੇਵੋ,
ਕੋਈ ਹੋਰ ਉਤਾਰਾ ਕਰਦੇਗਾ ਮਨ ਵਿਚੋਂ ਵਹਿਮ ਇਹ ਕੱਢ ਦੇਵੋ,
ਕਿਉਂ ਨਾ ਫਿਰ ਉਸਦੇ ਹੋ ਜਾਈਏ, ਅਜ ਗੁਰ ਜਗਜੀਤ ਦੇ ਚਰਨਾਂ ਤੇ।



# ਜਿੰਦੜੀਏ

ਜਿੰਦੜੀਏ! ਗੁਰ ਚਰਨੀਂ ਚਲ ਰਹੀਏ।

ਲੱਖ ਮੁਸੀਬਤਾਂ ਵਾਟੇ ਆਵਨ, ਸਿਰ ਮੱਥੇ ਤੇ ਸਹੀਏ।
ਨਕਸ਼ ਨਿਹਾਰਨ ਖ਼ਾਤਰ ਉਸਦੇ ਸਦਾ ਹੀ ਸਾਹਵੇਂ ਬਹੀਏ।

ਜੋ ਦੇਵੇ ਸਦ ਸ਼ੁਕਰ ਮਨਾ ਕੇ, ਦਾਤ ਅਮੁੱਲੀ ਲਈਏ,
ਸੱਜਣ-ਪਾਸ ਜਦੋਂ ਵੀ ਜਾਈਏ, ਵੱਧ ਸੁਣੀਏ ਘੱਟ ਕਹੀਏ।

ਜੇ ਉਹ ਕਦੇ ਵੀ ਰਿਜ ਹੋ ਜਾਵੇ, ਕਦੇ ਨਾਂ ਕਾਹਲੇ ਪਈਏ,
ਕੀਹ ਕਹਿੰਦੇ ਨੇ ਲੋਕ ਅਸਾਨੂੰ, ਕਿਓਂ ਇਸ ਵਹਿਣੇ ਵਹੀਏ।

ਫੁੱਲਾਂ ਤੋਂ ਵੀ ਸੱਜਣ-ਸੋਹਣੈ ਕਿਉਂ ਕੰਢਿਆਂ ਸੰਗ ਖਹੀਏ,
ਸਾਰੇ ਜ਼ੁਮੇ ਆਪ ਉਹ ਚੁੱਕਦੈ, ਜੇ ਉਸਦੇ ਦਰ ਢਹੀਏ।

ਆਪਣੀ ਹੋਂਦ ਮਿਟਾਕੇ ਅਸਲੋਂ, ਹੌਮੇਂ ਸਿਖਰੋਂ ਲਹੀਏ,
ਕਿਉਂ ਅਮਰੀਕ ਨੂੰ ਨਾਲ ਲਿਜਾਣੋਂ, ਡਰੀਏ ਜਾਂ ਫਿਰ ਛਹੀਏ।



# ਪਹਿਰੇਦਾਰਾ ਬੂਹਾ ਖੋਲ

ਪਹਿਰੇਦਾਰਾ ਬੂਹਾ ਖੋਲ੍ਹ, ਜਾਣ ਦੇ ਮੈਨੂੰ ਪ੍ਰੀਤਮ ਕੋਲ।

ਬੜੀ ਦੂਰ ਤੋਂ ਆਇਆ ਯਾਰ, ਕਰਨ ਦੇ ਮੈਨੂੰ ਰੱਜ ਦੀਦਾਰ।
ਕਰ ਨ ਅੜਿਆ ਟਾਲ ਮਟੋਲ, ਪਹਿਰੇਦਾਰਾ ਬੂਹਾ ਖੋਲ੍ਹ।

ਰੋਕ ਨ ਮੈਂ ਹਾਂ ਚਿਰੀ ਵਿਛੁੰਨਾ, ਦੀਦ ਬਿਨਾਂ ਮਨ ਹੋਇਆ ਸੁੰਨਾਂ,
ਬਿਰਹਾ ਦਿੱਤੇ ਬਹੁਤ ਮਧੋਲ, ਪਹਿਰੇਦਾਰਾ ਬੂਹਾ ਖੋਲ੍ਹ।

ਬੱਸ ਇਕ ਪਲ ਹੀ ਤੱਕਣਾਂ ਚਾਹਾਂ, ਪਤਾ ਨਹੀਂ ਕਦ ਮੁੱਕਣਾਂ ਸਾਹਾਂ,
ਹੋ ਜਾਣੈ ਕਦ ਬਿਸਤਰ ਗੋਲ, ਪਹਿਰੇਦਾਰਾ ਬੂਹਾ ਖੋਲ੍ਹ।

ਲੈ ਅਰਮਾਨ ਘਰੋਂ ਸਾਂ ਚੱਲਿਆ ਚਾਹਤ ਦਾ ਹੜ੍ਹ ਜਾਏ ਨ ਠੱਲਿਆ,
ਨਾਂਹ ਕਰ ਕੇ ਨ ਚਾਹਤ ਰੋਲ ਪਹਿਰੇ ਦਾਰਾ ਬੂਹਾ ਖੋਲ੍ਹ।

ਕਹਿ ਦੇ ਇਕ ਸੁਦਾਮਾ ਆਇਆ, ਜਿਸਨੂੰ ਬਿਰਹਾ ਬਹੁਤ ਸਤਾਇਆ,
ਝਾਤ ਪੁਆ ਕੇ ਕਰੀਂ ਅਡੋਲ, ਪਹਿਰੇਦਾਰਾ ਬੂਹਾ ਖੋਲ੍ਹ।

ਵਿਚ ਨਿਰਾਸ਼ਾ ਤੁਰ ਚੱਲਿਆ ਹਾਂ ਔਪਰ ਅੰਦਰੋਂ ਖੁਰ ਚੱਲਿਆ ਹਾਂ,
ਨਿਕਲ ਰਹੇ ਨਹੀਂ ਮੂੰਹੋਂ ਬੋਲ, ਪਹਿਰੇਦਾਰਾ ਬੂਹਾ ਖੋਲ੍ਹ।

ਕਿੰਜ ਅਪੜਾਂਗਾ ਘਰ ਕੀਹ ਦੱਸਾਂ, ਦੁੱਖ ਸਕਾਂ ਗਾ ਜਰ ਕੀ ਦੱਸਾਂ,
ਖੜਾ ਹੈ ਅਜ ਅਮਰੀਕ ਅਬੋਲ, ਪਹਿਰੇਦਾਰਾ ਬੂਹਾ ਖੋਲ੍ਹ।



# ਤੁਲ ਨਹੀਂ ਕੋਇ

ਗੁਰ ਜਗਜੀਤ ਦੇ ਤੁੱਲ ਨਹੀਂ ਕੋਇ।
ਵੱਡੇ ਭਾਗ ਅਜ ਦਰਸ਼ਨ ਹੋਇ।

ਸਫ਼ਲ ਜਨਮ ਉਸ ਜਨ ਦਾ ਜਾਣੋ,
ਚਰਨਾਂ ਵਿਚ ਜੋ ਆਣ ਖਲੋਇ।

ਭਵਜਲ ਪਾਰ ਉਹ ਕਰ ਦੇਂਦਾ ਏ,
ਦੂਖ ਦਰਿਦਰ ਸਗਲੇ ਖੋਇ।

ਅਤਿ ਉਚਾ ਦਰਬਾਰ ਹੈ ਉਸਦਾ,
ਦੂਰੋਂ ਆਇਆਂ ਸੁਣ-ਸੁਣ-ਸੋਇ।

ਉੱਜਲ ਬੁੱਧ ਬਖਸ਼ਦੇ ਸਭ ਨੂੰ,
ਬਨ ਸਾਬਨ ਮਨ ਦੀ ਮਲ ਧੋਇ।

ਮਹਿਮਾ ਜੀਭ ਕਿਵੇਂ ਕਹਿ ਸਕਦੀ,
ਇਹ ਕੇਵਲ ਹੈ ਤੋਲੇ ਦੋਇ।

ਜਨਮ ਜਨਮ ਦੇ ਕਿਲ ਵਿਖ ਕੱਟ ਕੇ,
ਸੁਖ ਸੰਮਤੀ ਦੇ ਬਖ਼ਸ਼ੇ ਢੋਇ ।

ਵੇਖੋ ਅਜ ਅਮਰੀਕ ਜਿਹਾਂ ਦੇ,
ਅਗਲੇ ਪਿਛਲੇ ਸਪਨ ਸੰਜੋਇ।



# ਏਸ ਦੁਨੀਆਂ 'ਚ ਕੌਣ ਏ

ਤੇਰੇ ਬਿਨ ਮੇਰਾ ਏਸ ਦੁਨੀਆਂ 'ਚ ਕੌਣ ਏ।
ਝੁਕੀ ਰਹਿੰਦੀ ਤਾਂ ਹੀ ਤਾਂ ਸੱਜਦੇ 'ਚ ਧੌਣ ਏ।

ਸਭੀ ਦੁਖ-ਹਰਤਾ ਤੂੰ ਮੁਸ਼ਕਿਲ ਕੁਸ਼ਾ ਹੈ,
ਹਨੇਰੇ 'ਚ ਤੂੰ ਹੀ ਦਿਖਾਂਦਾ ਦਿਸ਼ਾ ਹੈ,
ਤੇਰੀ ਮਿਹਰ ਮੂਹਰੇ ਜ਼ਬਾਂ ਮੇਰੀ ਮੌਣ ਏ।

ਨਜ਼ਰ ਭਰ ਕੇ ਵੇਖੇ ਤਾਂ ਰਹਿਮਤ ਹੈ ਵਸੱਦੀ,
ਧਰੇਂ ਸਿਰ ਤੇ ਹੱਥ ਹਰ ਮੁਸੀਬਤ ਹੈ ਨੱਸਦੀ,
ਨਹੀਂ ਹਾੜ ਔਂਦਾ ਸਦਾ ਰਹਿੰਦਾ ਸੌਣ ਏ।

ਕਲਪ ਕਾਇਆ ਹੋਵੇ ਜੇ ਤੂੰ ਹੋਵੇ ਰਾਜ਼ੀ,
ਤੇਰੇ ਕੋਲ ਹਾਰੇ ਜੋ ਜਿੱਤ ਜਾਂਦਾ ਬਾਜ਼ੀ,
ਤੇਰੀ ਸਰਨ ਆਇਆਂ ਨੂੰ ਪੈਂਦਾ ਨਾ ਭੌਣ ਏ।

ਤੇਰਾ ਧਿਆਨ ਧਰ ਮੈਂ ਜਦੋਂ ਬੈਠ ਜਾਵਾਂ,
ਸਵਰਗੀ ਨਜ਼ਾਰੇ ਮੈਂ ਧਰਤੀ ਤੇ ਪਾਵਾਂ,
ਸੁਗੰਧੀਆਂ ਖਲਾਰੇ ਰੁਮਕਦੀ ਜਾਂ ਪੌਣ ਏ।

ਐ ਅਮਰੀਕ ਤੇਰੇ ਨਸੀਬੇ ਤੋਂ ਵਾਰੀ,
ਕਲਾਵੇ 'ਚ ਲੈ ਉਸ ਨੇ ਹਿੱਕ ਤੇਰੀ ਠਾਰੀ।
ਕਿਉਂ ਮਨ ਆਪਣੇ ਤਾਈਂ ਨੂੰ ਲੱਗਾ ਭੁਲੌਣ ਏ।



# ਰੱਬ ਨੂੰ ਮਨਾਣਾਂ ਕੀ ਔਖੇ

ਤੂੰ ਮੰਨ ਜੈ ਤਾਂ ਰੱਬ ਨੂੰ ਮਨਾਣਾਂ ਕੀ ਔਖੇ ?
ਤੂੰ ਮਿਲ ਪੈ ਤਾਂ ਰਬ ਕੋਲ ਜਾਣਾ ਕੀ ਔਖੇ ?

ਤੇਰੇ ਪਿਆਰ ਬਿਨ ਪਿਆਰ ਸਾਰੇ ਨੇ ਝੂਠੇ,
ਜੋ ਜੱਗ ਵਾਲੇ ਦੇਵਨ ਉਹ ਲਾਰੇ ਨੇ ਝੂਠੇ,
ਤੂੰ ਭੁਲੇਂ ਤਾਂ ਰੱਬ ਨੂੰ ਭੁਲਾਣਾਂ ਕੀ ਔਖੇ ?

ਤੂੰ ਪਾਰਸ ਮੈਂ ਜੰਗਾਲਿਆ ਹਾਂ ਲੋਹਿਆ,
ਤੇਰੇ ਚਰਨ ਛੂਹ ਕੇ ਮੈਂ ਸੋਨਾਂ ਹਾਂ ਹੋਇਆਂ,
ਤੂੰ ਸੁਣ ਲੈਂ ਤਾਂ ਰੱਬ ਨੂੰ ਸੁਣਾਨਾਂ ਕੀ ਔਖੇ ?

ਤੂੰ ਡਿੱਗਿਆਂ ਨੂੰ ਦੇਵੇਂ ਸਦੀਵੀ ਸਹਾਰਾ,
ਸੁਧਰ ਜਾਂਦੀ ਕਿਸਮਤ ਜੈ ਹੋ ਜੈ ਇਸ਼ਾਰਾ,
ਪਵੇਂ ਤੁੱਠ ਤਾਂ ਸੰਕਟ ਮਿਟਾਣਾਂ ਕੀ ਔਖੇ।

ਤੂੰ ਅਮਰੀਕ ਦੇ ਹੈ ਖ਼ਿਆਲਾਂ 'ਚ ਰਚਿਆ,
ਕੋਈ ਤੇਰੇ ਵਰਗਾ ਨ ਉਸ ਨੂੰ ਹੈ ਜਚਿਆ,
ਬਚਾਵੇਂ ਤਾਂ ਆਪਾ ਬਚਾਣਾਂ ਕੀ ਔਖੇ ?



# ਦਰਸ਼ਨਾਂ ਨੂੰ ਹਾਂ ਆਇਆਂ

ਬੜੀ ਦੂਰ ਤੋਂ ਦਰਸ਼ਨਾਂ ਨੂੰ ਹਾਂ ਆਇਆ।
ਮੈਂ ਸ਼ਰਧਾ ਦੇ ਫੁੱਲ ਵੰਨ ਸੁਵੰਨੇ ਲਿਆਇਆ।

ਤੇਰਾ ਦੁਆਰ ਦੁਨੀਆਂ ਤੇ ਐਸਾ ਮੈਂ ਤੱਕਿਆ,
ਕੋਈ ਏਥੋਂ ਖਾਲੀ ਕਦੇ ਜਾ ਨ ਸਕਿਆ,
ਹਰਿਕ ਨੂੰ ਤੂੰ ਆਤਮ ਹੈ ਨਿਰਭਰ ਬਨਾਇਆ।

ਤੂੰ ਇਕ ਨਜ਼ਰੇ ਸਭ ਨੂੰ ਸਦਾ ਦੇਖਦਾ ਹੈਂ,
ਮਿਟਾਂਦਾ ਖੁਰਾ ਮਥਿਓਂ ਮੰਦ-ਰੇਖ ਦਾ ਹੈ,
ਹਮੇਸ਼ਾ ਕਰੇਂ ਸਭਨਾਂ ਦੀ ਕਲਪ ਕਾਇਆ।

ਤੇਰੇ ਪਿਆਰ ਦਾ ਨ ਕੋਈ ਹੱਦ ਬੰਨਾਂ,
ਤੇਰੀ ਮਿਹਰ ਦਾ ਊਣਾਂ ਹੋਵੇ ਨ ਛੰਨਾਂ,
ਤੂੰ ਹਰ ਇਕ ਦੇ ਸਿਰ ਤੇ ਘਟਾ ਬਨ ਕੇ ਛਾਇਆ।

ਅਸੀਂ ਤੈਥੋਂ ਦਾਤਾਂ ਹਾਂ ਲੈ ਲੈ ਕੇ ਥੱਕੇ,
ਸਦਾ ਸਾਰਿਆਂ ਦੇ ਤੂੰ ਪਰਦੇ ਨੇ ਢੱਕੇ,
ਸਲਾਹੀਏ ਕਿਵੇਂ ਤੂੰ ਨ ਜਾਵੇ ਸਲਾਹਿਆ।

ਨੇ ਅਮਰੀਕ ਵਰਗੇ ਅਜੇਹੇ ਹਜ਼ਾਰਾਂ,
ਨੇ ਜਿੰਨ੍ਹਾਂ ਦੇ ਜੀਵਨ 'ਚ ਆਈਆਂ ਬਹਾਰਾਂ,
ਦਿਲੋਂ ਲਹਿ ਗਇਆ ਪਤ ਝੜਾਂ ਦਾ ਹੈ ਸਾਇਆ।



# ਤੇਰੇ ਮਿੱਠੜੇ ਬੋਲ

ਕੰਨਾ ਦੇ ਵਿੱਚ ਸ਼ਹਿਦ ਘੋਲਦੇ ਤੇਰੇ ਮਿੱਠੜੇ ਬੋਲ,
ਹਸ਼ਰਾਂ ਤੀਕ ਇਹ ਮਿੱਠਤਾਂ ਵੰਡਣ-ਸ਼ਾਲਾ ਕਮਲ ਕਪੋਲ।

ਬੇ-ਸੁਰੀਆਂ ਸੁਣ ਸੁਣ-ਕੇ ਟਾਹਰਾਂ ਕੰਨ ਗੀਣੇ ਸਨ ਹੋਏ,
ਤੂੰ ਰਸ ਰਸ ਹੈ ਕੀਤਾ ਦਿੱਤੇ ਮਿੱਠ-ਬੋਲਾਂ ਦੇ ਢੋਏ।

ਅਸੀਂ ਸੁਭਾਗੇ ਵਡਭਾਗੇ ਹਾਂ ਨੇੜ ਤੇਰਾ ਜੋ ਪਾਇਆ,
ਮਨ ਦੇ ਬਾਗੀਂ ਰੌਣਕ ਪਰਤੀ ਵਾਤਾਵਰਨ ਸੁਹਾਇਆ।

ਪਰ ਅਫ਼ਸੋਸ ਕੇ ਤੂੰ ਨਹੀਂ ਆਉਂਣਾ ਕਲ ਨੂੰ ਸਾਡੇ ਵਿਹੜੇ,
ਕੌੜੇ ਬੋਲ ਸੁਣਾਂ ਗੇ ਮੁੜ ਕੇ ਮੰਦ ਪੈਣ-ਗੇ ਖੇੜੇ।

ਕਾਸ਼ ! ਤੂੰ ਸਾਡੇ ਕੋਲ ਪਿਆਰੇ, ਸਦਾ ਲਈ ਰਹਿ ਸਕਦੋਂ,
ਬੇ-ਸੁਰਿਆਂ ਨੂੰ ਸੁਰ ਦੇ ਵਿਚ ਹੀ ਰਹਿਣ ਲਈ ਕਹਿ ਸਕਦੋਂ।

ਤੂੰ ਕੀ ਜਾਣੇ ਬੇ-ਸੁਰਿਆਂ ਨੇ ਹਾਲ ਕੀਹ ਸਾਡਾ ਕੀਤਾ,
ਸਾਡੇ ਕੰਨਾਂ ਨੇ ਅਜ ਤੀਕਰ, ਜ਼ਹਿਰ ਹੈ ਗਟਗਟ ਪੀਤਾ।

ਮੇਰੀ ਉਮਰ ਵੀ ਲੱਗ ਜੈ ਤੈਨੂੰ ਮੈਂ ਮਰ ਜਾਂ ਤੂੰ ਜੀਵੇਂ,
ਦੂਰ ਕੁੜਿਤਣ ਕਰਕੇ ਸਾਰੀ ਸਦਾ ਸੁਰਖਰੂ ਥੀਵੇਂ।

ਚੰਗਾ ਸਾਡੇ ਘਰ ਤੂੰ ਸੱਜਣਾਂ ਛੇਤੀ ਮੁੜ ਕੇ ਆਵੀਂ,
ਬੇ-ਸੁਰਿਆਂ ਤੋਂ ਫਿਰ ਅਮਰੀਕ ਨੂੰ ਜਲਦੀ ਆਣ ਛੁਡਾਵੀਂ।



# ਆਸਰੇ ਜੀ ਰਹੇ ਹਾਂ

ਤੇਰੇ ਪਿਆਰ ਦੇ ਆਸਰੇ ਜੀ ਰਹੇ ਹਾਂ,
ਤੇਰੀ ਨਜ਼ਰ ਦਾ ਸ਼ਹਿਦ ਰੱਜ ਪੀ ਰਹੇ ਹਾਂ।

ਜੋ ਦਾਮਨ 'ਚ ਦੁਨੀਆਂ ਨੇ ਲੰਗਾਰ ਕੀਤੇ,
ਤੇਰੇ ਪਿਆਰ ਦੀ ਸੂਈ ਸੰਗ ਸੀ ਰਹੇ ਹਾਂ।

ਸਦਾ ਏਸ ਦਰ ਤੇ ਰਹੇ ਸੀਸ ਝੁਕਿਆ,
ਅਸੀਂ ਰੱਬ ਤੋਂ ਹੋਰ ਮੰਗ ਕੀ ਰਹੇ ਹਾਂ।

ਤੂੰ ਜਿਸ ਹਾਲ ਰਖੇ ਰਹਾਂ ਗੇ ਤਿਵੇਂ ਹੀ,
ਅਸੀਂ ਜਨਮਾਂ ਤੋਂ ਨ ਇਹ ਟੱਪ ਲੀਹ ਰਹੇ ਹਾਂ।

ਹਨੇਰੇ 'ਚ ਸਾਡਾ ਹੈ ਚਾਨਣ-ਮੁਨਾਰਾ,
ਮੁਨੱਵਰ ਹੋ ਨ੍ਹੇਰੇ ਦੀ ਪੁੱਟ ਨੀਂਹ ਰਹੇ ਹਾਂ।

ਚਲੋ ਚੰਗਾ ਹੈ ਭੁੱਲ ਮੁੜ ਘਰ ਹਾਂ ਆਏ,
ਤੇਰਾ ਸਾਥ ਪਾ ਹੁਣ-ਵੀ ਰਹਿ ਵੀਹ ਰਹੇ ਹਾਂ।

ਨਹੀਂ ਹੋਰ ਕੋਈ ਸਹਾਰਾ ਤੇਰੇ ਬਿਨ,
ਅਜੇ ਤੱਕ ਤੇਰੇ ਆਸਰੇ ਜੀ ਰਹੇ ਹਾਂ।



# ਪੂਰੀ ਆਸ ਹੋ ਗਈ

ਹੋਇਆ ਏ ਦੀਦਾਰ ਪੂਰੀ ਆਸ ਹੋ ਗਈ।
ਜਨਮਾਂ ਦੀ ਮੰਦ ਮੇਰੀ ਪਿਆਸ ਹੋ ਗਈ।

ਮਨ ਦੀਆਂ ਹੋਈਆਂ ਨੇ ਮੁਰਾਦਾਂ ਪੂਰੀਆਂ,
ਸਾਰੀਆਂ ਮੁਸੀਬਤਾਂ ਤੋਂ ਹੋਈਆਂ ਦੂਰੀਆਂ,
ਦਿਲ ਨੂੰ ਹੈ ਪੂਰੀ ਧਰਵਾਸ ਹੋ ਗਈ।

ਮੂਸੇ ਨੂੰ ਪਹਾੜ ਉੱਤੇ ਮਿਲਿਆ ਖ਼ੁਦਾ,
ਆਖੇ ਰੱਬਾ ਤੈਥੋਂ ਨਹੀਂ ਹੋਵਣਾਂ ਜੁਦਾ,
ਤਿਵੇਂ ਹੀ ਤੇ ਮੇਰੀ ਵੀ ਕਿਆਸ ਹੋ ਗਈ।

ਚਾ ਮੇਰੇ ਮੈਥੋਂ ਨਾ ਸੰਭਾਲੇ ਜਾ ਰਹੇ,
ਸੀਨੇ ਮੇਰੇ ਵਿਚ ਨੇ ਉਬਾਲੇ ਖਾ ਰਹੇ,
ਅੱਤ ਦੀ ਉਦਾਸੀ ਉੱਕਾ ਨਾਸ ਹੋ ਗਈ।

ਮਨ ਮੇਰਾ ਐਸਾ ਮਖ਼ਮੂਰ ਹੋ ਗਿਆ,
ਨੱਚਣ ਤੇ ਮੈਂ ਹਾਂ ਮਜਬੂਰ ਹੋ ਗਿਆ,
ਸੱਜਣਾਂ ਦੀ ਨਜ਼ਰ ਹੈ ਖਾਸ ਹੋ ਗਈ,

ਐਸਾ ਅਮਰੀਕ ਨੂੰ ਮਸੀਹਾ ਮਿਲਿਆ,
ਜਿਨ੍ਹੂੰ ਮਿਲ ਦੁੱਖਾਂ ਦਾ ਪਹਾੜ ਹਿੱਲਿਆ,
ਉਲਝਨ ਹਰ ਇਕ ਰਾਸ ਹੋ ਗਈ।



# ਭੋਰੀ ਨਹੀਂ ਵਿਛੋੜ

ਗੁਰ ਜਗਜੀਤ ਪਿਆਰਿਆ ਭੋਰੀ ਨਹੀਂ ਵਿਛੋੜ,
ਭਟਕਦਾ ਆਇਆਂ ਦੂਰ ਤੋਂ ਦਿਲ ਨ ਦੇਵੀਂ ਤੋੜ।

ਤੂੰ ਸਮਰੱਥ ਅਕੱਥ ਹੈਂ ਮੈਂ ਅਸਲੋਂ ਬਲਹੀਣ,
ਸਰਬ ਗੁਣਾਂ ਪਰਬੀਨ ਤੂੰ ਮੈਂ ਮੂਰਖ ਮਤ-ਹੀਣ,
ਜਨਮਾਂ ਦਾ ਹਾਂ ਵਿਛੜਿਆ ਹੁਣ ਚਰਨਾਂ ਸੰਗ ਜੋੜ।

ਹੋ ਦਇਆਲ ਨਿਹਾਲ ਕਰ ਖੜਾ ਹਾਂ ਆਣ ਦੁਆਰ,
ਕਿਸੇ ਪਾਸਿਓਂ ਨਾ ਪਵੇ ਹੁਣ ਫਿਕਰਾਂ ਦੀ ਮਾਰ,
ਮੇਰੇ ਜਿਹਾਂ ਨਿਮਾਣਿਆਂ ਨੂੰ ਤੇਰੀ ਅਤ ਲੋੜ।

ਪਲਾਂ 'ਚ ਪਾਸਾ ਪਲਟ ਕੇ ਜੀਆਂ ਦਾ ਕਰੇ ਉਦਾਰ,
ਦਰ ਤੇਰੇ ਤੇ ਆ ਗਿਆਂ ਕਰ ਭਵਜਲ ਤੋਂ ਪਾਰ,
ਹੜ ਚੜ੍ਹਿਆ ਏ ਦੁਖਾਂ ਦਾ ਲੈ ਨਾ ਜਾਵੇ ਰੋੜ੍ਹ।

ਚਾਰ ਚੁਫੇਰੇ ਪਸਰਿਆ ਖ਼ੁਦ ਗ਼ਰਜ਼ੀ ਦਾ ਘੋਰ,
ਬਾਝ ਤੇਰੇ ਕੋਈ ਨਹੀਂ ਆਪਣਾ ਸਭ ਨੇ ਗ਼ੈਰ,
ਜਦੋਂ ਮੁਸੀਬਤ ਸਿਰ ਪਵੇ ਸਭੀ ਨੇ ਜਾਂਦੇ ਛੋੜ।

ਬੇਨਤੀ ਅਜ ਅਮਰੀਕ ਦੀ ਸੁਣੋ ਗਰੀਬ ਨਿਵਾਜ਼,
ਤੂੰ ਹੀ ਸਭ ਹੈਂ ਜਾਣਦਾ ਮਨ ਮੇਰੇ ਦੇ ਰਾਜ਼,
ਆਪਣੇ ਵੱਲ ਮਨ ਮੋੜ ਲੈ ਇਹ ਹੈ ਬੜਾ ਅਮੋੜ।



# ਕਦ ਆਓਗੇ

ਕਦ ਆਓਗੇ ਦੇਸ਼ ਅਸਾਡੇ।
ਮੁੱਕਣ ਸਭੀ ਕਲੇਸ਼ ਅਸਾਡੇ।

ਬਿਰਹਾ ਬਰਛੀ ਔਖੀ ਜਰਨੀ, ਦੀਦ ਬਿਨਾਂ ਇਹ ਪਿਆਸ ਨਾ ਮਰਨੀ।
ਬਿਨਾਂ ਮਿਲੇ ਹਿੱਕ ਤਪੀ ਨ ਠਰਨੀ, ਵੇਖੋ ਵਿਗੜੇ ਵੇਸ ਅਸਾਡੇ।

ਕਿਸ ਦੇ ਹੱਥ ਸੰਦੇਸਾ ਘੱਲੀਏ, ਵਸਦੇ ਹੰਝੂ ਕੀਕਰ ਠੱਲੀਏ,
ਬਿਨ ਦੀਦਾਰ ਹੀ ਨ ਮਰ ਚੱਲੀਏ, ਪਾਸ ਹੀ ਰਹੋ ਹਮੇਸ਼ ਅਸਾਡੇ।

ਸੱਜਣ ਵੱਸਦੇ ਦੂਰ ਦੁਰੇਡੇ, ਦਿਲੋਂ ਨ ਹੋਵਨ ਕਦੀ ਪਰੇਡੇ,
ਬਣੇ ਨਸੀਬ ਨੇ ਟੇਢੇ ਮੇਢੇ, ਮਨ ਨੂੰ ਲੱਗੀ ਠੇਸ ਅਸਾਡੇ।

ਬਿਨ ਪਤਵਾਰੋਂ ਬੇੜੀ ਠਿੱਲੀ, ਲੋਕ ਉਡਾਵਨ ਸਾਰੇ ਖਿੱਲੀ,
ਵੇਖ ਤਬੀਅਤ ਹੋਈ ਢਿੱਲੀ, ਖੁੱਲ੍ਹੇ ਵੇਖੋ ਕੇਸ ਅਸਾਡੇ।

ਅੱਜ ਅਮਰੀਕ ਉਦਾਸ ਬੜਾ ਏ, ਰਸਤੇ ਉੱਤੇ ਆਣ-ਖੜਾ ਏ,
ਭੱਜ ਉਡੀਕ ਦਾ ਗਿਆ ਘੜਾਏ, ਪੂਰੇ ਕਰੋ ਉਦੇਸ਼ ਅਸਾਡੇ।



## ਦਰ ਤੇ ਚੱਲੀਏ

ਗੁਰ ਜਗਜੀਤ ਦੇ ਦਰ ਤੇ ਚੱਲੀਏ,
ਉਸ ਦੀਆਂ ਚੱਲ ਬਰੂਹਾਂ ਮੱਲੀਏ।

ਕਿੰਨਾਂ ਵੀ ਕੋਈ ਝਿੜਕੇ ਝੰਬੇ,
ਸਿਦਕ ਅਸਾਡਾ ਕਦੇ ਨ ਹੰਭੇ,
ਅੜ ਜਾਈਏ ਉੱਕਾ ਨ ਹੱਲੀਏ।

ਮਾਰ ਮਥੱਲਾ ਬਹੀਏ ਓਥੇ,
ਝਿੜਕਾਂ ਝੰਬਾਂ ਸਹੀਏ ਓਥੇ,
ਦੁਖ ਸਾਰੇ ਹੀ ਸਿਰਾਂ ਤੇ ਝੱਲੀਏ।

ਪਿੱਛੋਂ ਵਾਜ ਨ ਮਾਰ ਬੁਲਾਓ,
ਨ ਆਖੋ ਕਿ ਘਰ ਮੁੜ ਆਓ,
ਸਭ ਨੂੰ ਇਹ ਸੰਦੇਸ਼ਾ ਘੱਲੀਏ।

ਅਸਾਂ ਤਾਂ ਹੁਣ ਬੱਸ ਓਥੇ ਰਹਿਣੈ,
ਮਾਹੀ ਦੇ ਗੋਡੇ ਮੁੱਢ ਬਹਿਣੈ,
ਇਸ ਗੱਲੋਂ ਨ ਕਦੇ ਵੀ ਟਲੀਏ।

ਛੱਡ ਕੇ ਸਾਰੇ ਸਿੜੀ ਸਿਆਪੇ,
ਉਸ ਦਰ ਜਾਣੈ ਕਲ ਕਲਾਪੇ,
ਮਨ ਅਪਣਾ ਬੱਸ ਓਥੇ ਠੱਲੀਏ।

ਦੂਰ ਓਥੇ ਅਮਰੀਕ ਨੇ ਜਾਣੈ,
ਰੱਜ ਦੀਦਾਰ ਸੱਜਣ ਦਾ ਪਾਣੈ,
ਪੈ ਜਾਣੈ ਓਸੇ ਹੀ ਗਲੀਏ।



# ਸਦ ਬਲਿਹਾਰ

ਗੁਰ ਜਗਜੀਤ ਮੈਂ ਸਦ ਬਲਿਹਾਰ।
ਦੇਵਾਂ ਉਸ ਤੋਂ ਜਾਨ ਵੀ ਵਾਰ।

ਸੌ ਸੌ ਵਾਰ ਸਦੱਕੜੇ ਜਾਵਾਂ, ਘੁੱਟ ਘੁੱਟ ਕੇ ਗਲਵਕੜੀ ਪਾਵਾਂ,
ਸਭ ਕੁਝ ਉਸ ਤੋਂ ਘੋਲ ਘੁਮਾਵਾਂ, ਹੱਦੋਂ ਵਧ ਕੇ ਕਰਾਂ ਪਿਆਰ।

ਸਾਰੇ ਜਗ ਤੋਂ ਲਗਦੈ ਸੋਹਣਾਂ, ਉਸ ਜੇਹਾ ਦੱਸ ਕਿਸ ਨੇ ਹੋਣਾਂ,
ਮੁੱਕ ਜਾਂਦੈ ਤੱਕ ਰੋਣਾਂ ਧੋਣਾ, ਦੱਖ ਉਸਦੀ ਹੈ ਸਦਾ ਬਹਾਰ।

ਭਰ ਕੇ ਨਜ਼ਰ ਉਹ ਜਿਸ ਨੂੰ ਤਕਦੈ, ਘਾਟਾ ਉਸਨੂੰ ਕੀ ਹੋ ਸਕਦੈ,
ਬਖਸ਼ਸ਼ਸ ਕਰਦਾ ਉਹ ਨ ਥੱਕਦੈ, ਦੇਂਦੈ ਸਭ ਦਾ ਜਨਮ ਸੁਆਰ।

ਦਰ ਆਇਆਂ ਦੀ ਲਾਜ ਰਖੇਂਦਾ, ਕਿਸੇ ਨੂੰ ਨਹੀਂ ਨਰਾਸ਼ ਕਰੇਂਦਾ,
ਖਾਲੀ ਝੋਲਾਂ ਸਭੀ ਭਰੇਂਦਾ ਮਿਹਰਾਂ ਭਰਿਆ ਐਸਾ ਦੁਆਰ।

ਧੰਨ ਭਾਗ ਉਹਦਾ ਸੰਗੁ ਪਾਇਆ, ਪਿਛਲਾ ਕਰਮ ਕੋਈ ਕੰਮ ਆਇਆ,
ਮੇਰੇ ਜਿਹਾਂ ਨੂੰ ਚਰਨੀਂ ਲਾਇਆ ਵਾਲ ਵਾਲ ਹੈ ਸ਼ੁਕਰ ਗੁਜ਼ਾਰ।

ਜਦ ਅਮਰੀਕ ਨੂੰ ਮਿਲਿਆ ਮਾਹੀ, ਠਾਠ ਓਸਦਾ ਬਣਿਆ ਸ਼ਾਹੀ,
ਝੋਰੇ ਦੀ ਉੱਡ ਗਈ ਸਿਆਹੀ ਟੋਏ ਟਿੱਬੇ ਸਭ ਹਮਵਾਰ।



# ਆ ਛੇਤੀ

ਆ ਛੇਤੀ ਹੁਣ ਮੇਰੇ ਯਾਰ।
ਐਵੇਂ ਨਾ ਕਰ ਪਿਆ ਖੁਆਰ।

ਕੀ ਤੇਰਾ ਦੱਸ ਅਸਾਂ ਗਵਾਇਆ,
ਕਿਉਂ ਸਾਨੂੰ ਇਤਨਾ ਤੜਪਾਇਆ,
ਰੋਗ ਅਵੱਲੜਾ ਐਸਾ ਲਾਇਆ,
ਜੀਂਦੇ ਜੀ ਦਿੱਤੋ ਈ ਮਾਰ।

ਆ ਸੱਜਣ ਰਲ ਕੇ ਹੁਣ ਬਹੀਏ,
ਦਿਲ ਦੀ ਸੁਣੀਏ ਦਿਲ ਦੀ ਕਹੀਏ,
ਐਵੇਂ ਨਾ ਪੈ ਤੜਫਦੇ ਰਹੀਏ,
ਬੀਤ ਨ ਜਾਏ ਬਸੰਤ ਬਹਾਰ।

ਕੌਣ ਤੇਰੇ ਬਿਨ ਦਿਲ ਦੀ ਬੁੱਝੇ,
ਸਭ ਆਪਣੇ ਆਪੇ ਵਿੱਚ ਰੁੱਝੇ,
ਕਸਮ ਹੈ ਸਾਨੂੰ ਕੁਝ ਨਾ ਸੁੱਝੇ,
ਆ ਮੇਰੀ ਦੇ ਜੂਨ ਸੁਆਰ।

ਸਾਹਾਂ ਦਾ ਦੱਸ ਕੀ ਭਰਵਾਸਾ,
ਪਰਤ ਜਾਣਾਂ ਏ ਕਦ ਇਹ ਪਾਸਾ,
ਦੇਵੇ ਗਾ ਫਿਰ ਕੌਣ ਦਿਲਾਸਾ,
ਅਪੜ ਗਏ ਜਾਂ ਪਰਲੇ ਪਾਰ।

ਆ ਰਲ ਗੀਤ ਵਸਲ ਦੇ ਗਾਈਏ,
ਐਵੇਂ ਹੀ ਨਾ ਮਰ ਮੁੱਕ ਜਾਈਏ,
ਬੀਤ ਗਏ ਤਾਂ ਨਾ ਪਛਤਾਈਏ,
ਪਾ ਅਮਰੀਕ ਤੇ ਪ੍ਰੀਤ ਫੁਹਾਰ।



# ਪ੍ਰੀਤਮ ਪਰਦੇ ਵਿਚ ਨਾ ਬਹਿਕੇ

ਪ੍ਰੀਤਮ ਪਰਦੇ ਵਿਚ ਨਾ ਬਹਿਕੇ ਆਪਣਾਂ ਆਪ ਲੁਕਾਓ।
ਦੀਦ ਪਿਆਸ ਜੋ ਪਰਬਲ ਹੋਈ ਦਰਸ ਦੇ ਜਲਦ ਬੁਝਾਓ।

ਪਹਿਰੇਦਾਰ ਤਾਂ ਪੱਥਰ ਦਿਲ ਨੇ ਕੋਲ ਬਹਿਣ ਨਹੀਂ ਦੇਂਦੇ,
ਦਿਲ ਦੀਆਂ ਗੱਲਾਂ ਗਲ ਗਲ ਆਈਆਂ ਇਕ ਵੀ ਕਹਿਣ ਨ ਦੇਂਦੇ।

ਵੱਸ ਹੋਵੇ ਤਾਂ ਸਭ ਦਰਵਾਜੇ ਟੱਕਰਾਂ ਮਾਰ ਕੇ ਭੰਨਾਂ,
ਧੂਸ ਮਾਰ ਕੇ ਲੰਘ ਜਾਵਾਂ ਮੈਂ ਕਿਸੇ ਦੀ ਇਕ ਨ ਮੰਨਾਂ।

ਇਹ ਕੀਹ ਜਾਣਨ ਰੋਕਣ ਵਾਲੇ, ਬੀਤਦੀ ਕੀ ਏ ਮਨ ਤੇ,
ਨਦੀ ਕਿਨਾਰਿਓਂ ਮੁੜੇ ਪਿਆਸਾ, ਵੱਸ ਨਾ ਰਹਿੰਦਾ ਤਨ ਤੇ।

ਜਾ ਬੈਠਾਂ ਮੈਂ ਕੋਲ ਸੱਜਣ ਦੇ ਦਿਲ ਦੀਆਂ ਘੁੰਡੀਆਂ ਖੋਲ੍ਹਾਂ,
ਰੱਜ ਰੱਜ ਕਰਾਂ ਦੀਦਾਰ ਮਾਹੀ ਦਾ, ਤੱਕਦਾ ਰਹਾਂ ਨ ਬੋਲਾਂ।

ਹੰਝੂਆਂ ਦੇ ਜਲ ਨਾਲ ਫੇਰ ਮੈਂ ਚਰਨ ਉਹਨਾਂ ਦੇ ਧੋਵਾਂ,
ਓਥੇ ਹੀ ਜਿੰਦ ਨਿਕਲੇ ਮੇਰੀ, ਢਹਿ ਢੇਰੀ ਮੈਂ ਹੋਵਾਂ।

ਆਖਾਂ ਪਿਆਰੇ ਇੰਜ ਨਾ ਕਰਿਓ, ਕੋਲ ਰਹਿ ਦੂਰ ਨ ਹੋਵੋ,
ਮਰ ਜਾਵਾਂਗੇ ਤਰਸ ਤਰਸ ਕੇ, ਵਾਸਤੈ ਦਰ ਨਾ ਢੋਵੋ।

ਅੱਗੇ ਬਿਰਹਾ ਦੇ ਮਾਰੇ ਹਾਂ, ਇਸ ਮੌਤੇ ਨ ਮਾਰੋ,
ਖੁਲੇ ਦਰਸ਼ਨ ਦਿਓ ਸਭਸ ਨੂੰ ਤਪਦੇ ਸੀਨੇ ਠਾਰੋ।

ਕੀਹ ਭਰਵਾਸੈ ਇਸ ਭਾਂਡੇ ਦਾ, ਕਦ ਇਸ ਨੇ ਫੁੱਟ ਜਾਣਾਂ,
ਬਿਨ ਦੀਦਾਰ ਹੀ ਮਰ ਨ ਜਾਈਏ, ਵਰਤ ਨ ਜਾਏ ਭਾਣਾਂ।

ਤੂੰ ਹੀ ਚੱਲ ਅਮਰੀਕ, ਨਾਲ ਅੱਜ, ਰੱਜ ਦੀਦਾਰ ਕਰਾ ਦੇ,
ਬਿਰਹਾ ਮਾਰੀ ਇਸ ਦੇਹੀ ਦੀਆਂ ਭੁੱਲਾਂ ਸਭ ਬਖ਼ਸ਼ਾ ਦੇ।



# ਜਦੋਂ ਸੱਜਣ ਮਿਲਣ ਆਏ

ਸੱਜਣ ਮਿਲਨ ਅਸਾਂ ਨੂੰ ਆਏ।
ਲੱਥੇ ਸਿਰੋਂ ਗ਼ਮਾਂ ਦੇ ਸਾਏ।

ਜਿੰਨ੍ਹਾਂ ਦਾ ਦੀਦਾਰ ਸੀ ਚਾਹਿਆ,
ਉਹਨਾਂ ਆ ਬੂਹਾ ਖੜਕਾਇਆ,
ਭੱਜ ਅਸਾਂ ਜਾਂ ਕੁੰਡਾ ਲਾਹਿਆ,
ਘੁੱਟ ਲਿਆ ਗਲਵਕੜੀ ਪਾਇ।

ਰੱਸ ਰੱਸ ਹੋਇਆ ਤਨ ਮਨ ਮੇਰਾ,
ਚੁਕਿਆ ਹਰ ਸੰਕਟ ਨੇ ਡੇਰਾ,
ਭਿੰਨੀ ਰੈਣ ਤੇ ਚਾਓ ਘਨੇਰਾ,
ਸੁਖ ਮਿਲਿਆ ਅਜ ਸਹਿਜ ਸੁਭਾਇ।

ਦਿਲ ਦੀਆਂ ਗੱਲਾਂ ਕਰ ਕਰ ਥੱਕੇ,
ਨ ਮੈਂ ਅੱਕਿਆ ਨ ਉਹ ਅੱਕੇ,
ਕੌਣ-ਅਸਾਨੂੰ ਹਟਕੇ ਡੱਕੇ,
ਰੱਬ ਦੇ ਸੌ ਸੌ ਸ਼ੁਕਰ ਮਨਾਏ।

ਹਿਜਰ ਕੁੜੱਲ ਨੇ ਲਥੇ ਸਾਰੇ,
ਉੱਚੇ ਚੜ੍ਹੇ ਹਾਂ ਵਸਲ ਚੁਬਾਰੇ,
ਹੁਣ ਸਾਨੂੰ ਕੋਈ ਵਾਜ ਨ ਮਾਰੇ,
ਸਭ ਨੂੰ ਦਿੱਤਾ ਅਸਾਂ ਸੁਨਾਏ।

ਮਸਤੀ ਵਿਚ ਮਖ਼ਮੂਰ ਹੋਏ ਹਾਂ,
ਨੱਚਣ ਤੇ ਮਜਬੂਰ ਹੋਏ ਹਾਂ,
ਹਰ ਚਿੰਤਾ ਤੋਂ ਦੂਰ ਹੋਏ ਹਾਂ,
ਯਾਰ ਅਮਰੀਕ ਨੇ ਲਿਆ ਮਨਾਏ।



# ਦੋਹਿਰੇ

ਕਹਿਣ-ਕੇ ਮੋਇਆਂ ਮਿਲੇਗੀ ਜੰਨਤ ਅਸਾਂ ਜੀਂਦਿਆਂ ਜੰਨਤ ਪਾਈ।
ਸੱਜਣ ਐਸੇ ਮਿਲੇ ਅਸਾਨੂੰ ਜਿੰਨਾਂ ਜੰਨਤ-ਝਲਕ ਪੁਆਈ।

ਹੋਇਆ ਸਹਿਜ ਅਨੰਦ ਮਿਲੇ ਤਾਂ, ਚਿੰਤਾ ਮੁਕ ਗਈ ਸਾਰੀ,
ਨਿਸ ਚਿੰਤੇ ਅਜ ਹੋ ਬੈਠੇ ਹਾਂ, ਚੁੱਕੀ ਸਗਲ ਖੁਆਰੀ।

ਬਿਨ ਸੱਜਣਾਂ ਦੇ ਭੱਠ ਵਾਂਗ ਇਹ ਦੁਨੀਆਂ ਤਪਦੀ ਜਾਪੀ,
ਮਿਲੇ ਤਾਂ ਸ਼ਾਂਤ ਮਾਹੌਲ ਹੋ ਗਿਆ, ਮੁੱਕੀ ਆਪ ਧਤ਼ਾਪੀ।

ਬੜੇ ਚਿਰਾਂ ਤੋਂ ਬੇਚੈਨੀ ਨੇ ਤਨ ਮਨ ਜਿਵੇਂ ਲਕੋਇਆ,
ਮਿਲੇ ਤਾਂ ਚੈਣ ਵਰਤਿਆ ਸਾਰੇ ਦੁੱਖ ਨੱਸਿਆ ਸੁੱਖ ਹੋਇਆ।

ਜੰਮ ਜੰਮ ਵੱਸਣ-ਦੂਰ ਜਾਂ ਨੇੜੇ ਇਹ ਉਹਨਾਂ ਦੀ ਮਰਜ਼ੀ,
ਐਪਰ ਦਿਲ ਤੋਂ ਦੂਰ ਨ ਹੋਵਨ ਇਹ ਸਾਡੀ ਹੈ ਅਰਜ਼ੀ।

ਕਦੀ ਕਦਾਈਂ ਹੋਣ ਦੀਦਾਰ ਤਾਂ, ਮਨ ਰਹਿੰਦਾ ਏ ਹਰਿਆ,
ਦੇਰ ਹੋਣ ਤੇ ਮਨ ਜਾਂਦਾ ਏ ਹਿਜਰ ਪੀੜ ਸੰਗ ਭਰਿਆ।



# ਰੁਬਾਈਆਂ

ਤੂੰ ਤਾਂ ਵਿੱਚ ਰਜ਼ਾ ਦੇ ਆਪਣੀ ਜਾ ਪਰਦੇਸ ਹੈ ਮੱਲਿਆ,
ਪਰ ਸਾਥੋਂ ਇਹ ਦਰਦ ਵਿਛੋੜਾ ਜਾਵੇ ਮੂਲ ਨ ਝੱਲਿਆ,
ਬਿਨ ਤੇਰੇ ਹੈ ਜੀਵਨ ਜੀਕਰ ਕੰਡਿਆਂ ਉੱਤੇ ਸੌਣਾ,
ਹੰਝੂਆਂ ਦਾ ਹੜ੍ਹ ਐਸਾ ਚੜ੍ਹਿਆ ਜਾਵੇ ਮੂਲ ਨ ਠੱਲਿਆ।

ਉਸ ਰਸਤੇ ਦੇ ਹਰ ਜ਼ੱਰੇ ਨੂੰ ਪੂਜਣ ਤੇ ਜੀ ਕਰਦੈ,
ਜਿਸ ਜ਼ੱਰੇ ਤੇ ਸੱਜਣ ਸਾਡਾ ਚਰਨ ਪਵਿੱਤਰ ਧਰਦੈ,
ਬਲਿਹਾਰੀ ਮੈਂ ਸੌ ਸੌ ਵਾਰੀ, ਉਸ ਧਰਤੀ ਤੋਂ ਸਦਕੇ,
ਜਿੱਥੇ ਕਰੇ ਨਿਵਾਸ ਪ੍ਰੀਤਮ, ਸਭ ਦੇ ਦੁੱਖੜੇ ਹਰਦੈ।

ਜੀ ਕਰਦਾ ਏ ਤੈਥੋਂ ਸੱਜਣਾਂ ਜਾਵਾਂ ਸਦ ਬਲਿਹਾਰੇ,
ਪਲਕ ਝਲਕ ਵਿਚ ਤੂੰ ਸਾਡੇ ਅਜ ਸਾਰੇ ਕਸ਼ਟ ਨਿਵਾਰੇ,
ਸਵਰਗ ਨਜ਼ਾਰਾ ਦਿਸਦੈ ਜਦ ਤੂੰ ਨਜ਼ਰ ਮਿਹਰ ਦੀ ਕੀਤੀ,
ਅਜੇ ਤੀਕ ਅਨੁਭਵ ਪਿਆ ਕਰਦਾਂ ਤੇਰੇ ਪਿਆਰ ਹੁਲਾਰੇ।

ਆਮ ਜਿਹਾ ਇਹ ਜੀਵਨ ਮੇਰਾ ਤੂੰ ਵਡ ਮੁੱਲਾ ਕੀਤਾ,
ਅਮਰ ਹੋ ਗਿਆ ਦਰਸ ਤੇਰੇ ਦਾ ਜਦ ਅਮਿਓ ਰਸ ਪੀਤਾ,
ਪਤਾ ਨਹੀਂ ਤੇਰੇ ਵਿਚ ਰੱਬ ਨੇ ਕੀ ਕਸ਼ਸ਼ ਹੈ ਪਾਈ,
ਉਹ ਹੋਇਆ ਲੋਹੇ ਤੋਂ ਪਾਰਸ, ਜਿਸ ਨੂੰ ਤੂੰ ਛੋਹ ਲੀਤਾ।

ਮੈਂ ਫਸਿਆ ਹਾਂ ਨਕ ਨਕ ਤੀਕਰ, ਪਿਆਰ ਜਾਲ ਤੂੰ ਪਾਇਆ,
ਨਿਕਲਣ ਦਾ ਕੋਈ ਰਾਹ ਨਹੀਂ ਲੱਭਦਾ, ਜ਼ੋਰ ਬਥੇਰਾ ਲਾਇਆ,
ਨਹੀਂ ਨਿਕਲਣਾਂ ਏਸ ਜਾਲ ਚੋਂ ਮਨ ਵਿਚ ਧਾਰ ਲਈ ਏ,
ਪਿਆਰ ਕੈਦ ਵਿਚ ਰਹਿਣ ਦਾ ਮੈਨੂੰ, ਮਜ਼ਾ ਬੜਾ ਹੈ ਆਇਆ।



# ਓਸ ਦਰ ਤੇ ਮੈਂ ਅਜ ਆ ਗਿਆ ਹਾਂ

ਓਸ ਦਰ ਤੇ ਮੈਂ ਅਜ ਆ ਗਿਆ ਹਾਂ,
ਜਿੱਥੋਂ ਮੁੜਿਆ ਕਦੇ ਕੋਈ ਨਹੀਂ ਖਾਲੀ।
ਓਥੇ ਰਹਿਮਤ ਹਮੇਸ਼ਾ ਹੈ ਵੱਸਦੀ,
ਐਸੇ ਦਰ ਦਾ ਹਾਂ ਬਣਿਆ ਸਵਾਲੀ।

ਮਿਲਿਆ ਜਿਸ ਨੂੰ ਵੀ ਉਸ ਦਾ ਸਹਾਰਾ,
ਪਾਰ ਭਵਜਲ ਤੋਂ ਹੋਇਆ ਉਤਾਰਾ।
ਡੁੱਬਦੀ ਕਸ਼ਤੀ ਨੂੰ ਮਿਲਿਆ ਕਿਨਾਰਾ,
ਨਾਲ ਮਨਜ਼ਿਲ ਦੇ ਪੈ ਗਈ ਭਿਆਲੀ।

ਉਹ ਹੀ ਸਭ ਨੂੰ ਸਦਾ ਪਾਲਦਾ ਏ,
ਹਰ ਮੁਸੀਬਤ ਨੂੰ ਖ਼ੁਦ ਟਾਲਦਾ ਏ।
ਦੁਖ ਦੇ ਪਰਬਤ ਉਹ ਸਭ ਢਾਲਦਾ ਏ,
ਵਿਚ ਹਨੇਰੇ ਬਣਾਂਦੈ ਦੀਵਾਲੀ।

ਛੱਡ ਕੇ ਹਉਮੈਂ ਜੋ ਇਸ ਦਰ ਤੇ ਆਇਆ,
ਉਹਦੀ ਪਲ ਵਿਚ ਪਲਟਦੀ ਏ ਕਾਇਆ।
ਹੋਇਆ ਇਕਬਾਲ ਦੂਣਾ ਸਵਾਇਆ,
ਸਭ ਦੀ ਭਰ ਜਾਂਦੀ ਆਸਾਂ ਦੀ ਥਾਲੀ।

ਰੋਂਦੇ ਆਏ ਹੱਸਦੇ ਗਏ ਨੇ,
ਉਜੜੇ ਹੋਏ ਵੀ ਵੱਸਦੇ ਗਏ ਨੇ।
"ਏਥੇ ਸਭ ਕੁਝ ਹੈ" ਦੱਸਦੇ ਗਏ ਨੇ,
ਨਹੀਂ ਜਾਂਦੀ ਏ ਦੌਲਤ ਸੰਭਾਲੀ।

ਕੌਣ ਆਖੇ ਇਹ ਅਮਰੀਕ ਤਾਈਂ,
ਦਰ ਇਹ ਛੱਡ ਨ ਕਿਤੇ ਹੋਰ ਜਾਈਂ।
ਫਿਰ ਕੇ ਆਇਐਂ ਬੜੀ ਹੋਰ ਥਾਈਂ,
ਇਹ ਹੀ ਸਭ ਦੇ ਸਿਰਾਂ ਦਾ ਹੈ ਵਾਲੀ।



# ਮੈਲ ਜਨਮਾਂ ਦੀ ਗਈ

ਹੋ ਗਿਆ ਦੀਦਾਰ ਮਨ ਦੀ ਮੈਲ ਜਨਮਾਂ ਦੀ ਗਈ,
ਇਕ ਝਲਕ ਹੀ ਫਿਕਰ ਸਾਰੇ ਡੀਕ ਲਾ ਕੇ ਪੀ ਗਈ।

ਚਰਨ ਛੋਹ ਪਾਈ ਤਾਂ ਤਨ ਮਨ ਸ਼ਾਤ ਐਸਾ ਹੋ ਗਿਆ,
ਮਿਹਰ ਦੀ ਨਜ਼ਰੇ ਜਾਂ ਤੱਕਿਆ ਹਰ ਹਨੇਰਾ ਖੋ ਗਿਆ,
ਦੀਦ ਉਸਦੀ ਹਿਜਰ ਦੇ ਲੰਗਾਰ ਸਾਰੇ ਸੀ ਗਈ।

ਨੇੜ ਉਸਦਾ ਸਵਰਗ ਨੂੰ ਵੀ ਮਾਤ ਪਾਂਦਾ ਵੇਖਿਆ,
ਤਰ ਗਇਆਂ ਜੋ ਉਸ ਪਵਿੱਤਰ ਰਾਹ ਤੇ ਜਾਂਦਾ ਵੇਖਿਆ,
ਗ਼ਮਾਂ ਦੀ ਲੰਮੀ ਲੜੀ ਹਰ ਪਲ ਹੈ ਟੁੱਟਦੀ ਹੀ ਗਈ।

ਸਫ਼ਲ ਜੀਵਨ ਜੀਨ ਦਾ ਢੰਗ ਸਭ ਨੂੰ ਉਹ ਦੱਸਦਾ ਰਹੇ,
ਰੋਣੀ ਸੂਰਤ ਲੈ ਜੋ ਆਵੇ ਉਮਰ ਭਰ ਹੱਸਦਾ ਰਹੇ,
ਮੁਰਦਾ ਰੂਹ ਇਸ ਦਰ ਤੇ ਆ ਕੇ ਉਮਰ ਭਰ ਹੱਸਦੀ ਗਈ।

ਤੂੰ ਵੀ ਐ ਅਮਰੀਕ ਉਸ ਬੂਹੇ ਤੇ ਜੇਕਰ ਜਾਏਂਗਾ,
ਸੁਖ ਸਦੀਵੀ ਮਿਲਨ ਮੂੰਹ ਮੰਗੀਆਂ ਮੁਰਾਦਾਂ ਪਾਏਂਗਾ,
ਪਲਟ ਕਾਇਆ ਜਾਏਗੀ ਤੇ ਖ਼ਲਸ ਦਿਲ ਦੀ ਵੀ ਗਈ।



# ਦਿਲ ਦੀ ਜਾਣਨ ਵਾਲੇ

ਦਿਲ ਦੀ ਜਾਣਨ ਵਾਲੇ ਸਾਥੋਂ ਦੂਰ ਹੀ ਰਹਿੰਦੇ ਨੇ।
ਗੱਲਾਂ ਸਾਨੂੰ ਗਲ ਗਲ ਆਈਆਂ ਨਾ ਸੁਣਦੇ ਨਾ ਕਹਿੰਦੇ ਨੇ।

ਔਸੀਆਂ ਪਾ ਪਾ ਘਸੇ ਨੇ ਪੋਟੇ ਅੱਖਾਂ ਵੀ ਪਥਰਾਈਆਂ,
ਨਾ ਆਏ ਨਾ ਪਾਸ ਬੁਲਾਇਆ ਦਿੱਤੀਆਂ ਬਹੁਤ ਦੁਹਾਈਆਂ।

ਮਨ ਸਾਡਾ ਸੀ ਫੁੱਲ ਵਰਗਾ ਜੋ, ਹਿਜਰ ਨੇ ਛਲਣੀ ਕੀਤਾ,
ਪਹੁੰਚ ਹੁੰਦੀ ਨ ਵੇਖ ਅਸਾਂ ਨੇ ਸਬਰ ਪਿਆਲਾ ਪੀਤਾ।

ਨਦੀ ਕਿਨਾਰੇ ਬੈਠੇ ਹਾਂ ਪਰ ਪਿਆਸ ਬੁਝਾ ਨ ਪਾਏ,
ਕੋਲ ਬੈਠ ਵੀ ਦਿਲ ਦੀ ਘੁੰਡੀ ਖੋਲ ਨ ਪਾਏ ਹਾਏ।

ਬੁਝੇ ਬੁਝੇ ਅਰਮਾਨ ਅਸਾਡੇ ਹਰ ਵੇਲੇ ਨੇ ਰਹਿੰਦੇ,
ਅੱਖੀਆਂ ਵਿਚੋਂ ਰਾਤ ਦਿਨੇ ਹੀ ਹੰਝੂ ਤ੍ਰਿਪ ਤ੍ਰਿਪ ਵਹਿੰਦੇ।

ਕਿਸ ਨੂੰ ਦਈਏ ਦੱਸ ਉਲਾਮਾ, ਦੋਸ ਕਿਸੇ ਤੇ ਧਰੀਏ,
ਵੱਸ ਅਸਾਡੇ ਹੈ ਨਹੀਂ ਕੋਈ ਕਰੀਏ ਤਾਂ ਕੀਹ ਕਰੀਏ।



# ਮਨ ਮੀਤ ਹੈ

ਮਨ ਮੀਤ ਹੈਂ ਮਨ ਜੀਤ ਹੈਂ,
ਐਸੇ ਗੁਰੂ ਜਗਜੀਤ ਹੈਂ।

ਮਾਲਿਕ ਹੈ ਕਾਇਨਾਤ ਕੇ,
ਜੀਵਨ ਜੋ ਦੇ ਵੁਹ ਗੀਤ ਹੈ।

ਹਰ ਰਾਜ਼ ਕੇ ਹੈਂ ਰਾਜ਼ਦਾਂ,
ਹੋਤੇ ਨਹੀਂ ਭੈ ਭੀਤ ਹੈਂ।

ਗ਼ਮ ਦੂਰ ਕਰ ਦੇਂ ਨਜ਼ਰ ਸੇ,
ਐਸੀ ਵੁਹ ਕਰਤੇ ਪ੍ਰੀਤ ਹੈਂ।

ਮਸਤੀ ਮੇਂ ਸਭ ਹੈਂ ਝੂਮਤੇ,
ਜਬ ਛੇੜਤੇ ਸੰਗੀਤ ਹੈਂ।

ਜਾਣਾ ਹੈ ਅਬ ਅਮਰੀਕ ਨੇ,
ਦਿਲ ਸੇ ਵੋ ਕਰਤੇ ਹੀਤ ਹੈਂ।



# ਐਸੇ ਗੁਰੂ ਜਗਜੀਤ ਹੈਂ

ਜਿਸ ਨੇ ਮੁਝੇ ਸਭ ਕੁਛ ਦੀਯਾ,
ਐਸੇ ਗੁਰੂ ਜਗਜੀਤ ਹੈਂ।
ਬਦਲੇ ਮੇਂ ਕੁਛ ਭੀ ਨ ਲੀਯਾ,
ਐਸੇ ਗੁਰੂ ਜਗਜੀਤ ਹੈਂ।

ਬਿਗੜੀ ਸਭੀ ਕੀ ਸੰਵਾਰਤੇ,
ਸਭ ਮੈਲ ਮਨ ਕੀ ਉਤਾਰਤੇ,
ਹਰ ਦੁਖ ਮਿਟਾ ਸਭ ਕਾ ਦੀਯਾ,
ਐਸੇ ਗੁਰੂ ਜਗਜੀਤ ਹੈਂ।

ਹਮ ਦਰਦ ਹਰ ਇਨਸਾਨ ਕੇ,
ਰਖਸ਼ਕ ਸਭੀ ਕੀ ਜਾਨ ਕੇ,
ਹਰ ਜ਼ਖਮ ਜਿਸ ਨੇ ਹੈ ਸੀਯਾ,
ਐਸੇ ਗੁਰੂ ਜਗਜੀਤ ਹੈਂ।

ਸ਼ਫ਼ਕਤ ਭਰਾ ਵੋਹ ਹਾਥ ਹੈ,
ਕਰਤਾ ਜੋ ਹਰ ਦੁਖ ਮਾਤ ਹੈ,
ਮੁਰਦਾ ਭੀ ਜ਼ਿੰਦਾ ਕਰ ਦੀਯਾ,
ਐਸੇ ਗੁਰੂ ਜਗਜੀਤ ਹੈਂ।

ਕਦਮੋਂ ਮੇਂ ਲਾਖੋਂ ਬਰਕਤੇਂ,
ਦੇਖੀ ਹੈਂ ਕਰਤੀ ਹਰਕਤੇਂ,
ਰਾਤੋਂ ਮੇਂ ਹੈਂ ਵੋਹ ਇਕ ਦੀਯਾ,
ਐਸੇ ਗੁਰੂ ਜਗਜੀਤ ਹੈਂ।

ਦਾਮਨ ਜੋ ਪਕੜਾ ਆਪ ਕਾ,
ਹੁਆ ਖਾਤਮਾ ਸੰਤਾਪ ਕਾ,
ਅਮਰੀਕ ਤੇਰੇ ਹੈਂ ਪੀਯਾ,
ਐਸੇ ਗੁਰੂ ਜਗਜੀਤ ਹੈਂ।



# ਗੁਰੂ ਜਗਜੀਤ ਸੰਗ ਪ੍ਰੀਤ ਪਾ ਕੇ

ਗੁਰੂ ਜਗਜੀਤ ਸੰਗ ਪ੍ਰੀਤ ਪਾਕੇ ਪੀਚ ਫਿਰ,
ਹੋਰ ਕਿਸੇ ਦੁਆਰੇ ਜਾ ਕੇ ਬਹਿਣਾ ਨਹੀਂ ਚਾਹੀਦਾ।
ਮਨ ਮੱਤ ਛਡ ਗੁਰਮਤ ਅਪਨਾਈਏ ਝੱਟ,
ਗੁਰੂ ਪਿਆਰ ਵਾਲਾ ਪਾਣਾ ਗਹਿਣਾਂ ਸਾਨੂੰ ਚਾਹੀਦਾ।
ਉਹਦੇ ਦਰਬਾਰ ਬੇ-ਸ਼ੁਮਾਰ ਦੁਖ ਦੂਰ ਹੁੰਦੇ,
ਐਸੇ ਦਰੋਂ ਦੂਰ ਸਾਨੂੰ ਰਹਿਣਾ ਨਹੀਂ ਚਾਹੀਦਾ।
ਘੁੱਟ ਗਲੇ ਲਾਕੇ ਸਮਝਾ ਕੇ ਸਦਾ ਇਹ ਹੀ ਕਹੇ,
ਬਚ ਕੇ ਕੁਰੀਤੀਆਂ ਤੋਂ ਰਹਿਣਾ ਸਾਨੂੰ ਚਾਹੀਦਾ।

ਮਿਲਿਆ ਮਨੁੱਖੀ ਜਾਮਾ ਦਿੱਤਾ ਜਗਜੀਤ ਗੁਰ,
ਚੰਗੇ ਨੇ ਨਸੀਬ ਸਾਡੇ ਕਹਿਣਾਂ ਸਾਨੂੰ ਚਾਹੀਦਾ।
ਪੁੱਤਾਂ ਧੀਆਂ ਵਾਂਗ ਉਹ ਸੰਭਾਲਦਾ ਏ ਸਾਰਿਆਂ ਨੂੰ,
ਹੋਰ ਕਿਸੇ ਵਹਿਣੇ ਸਾਨੂੰ ਵਹਿਣਾਂ ਨਹੀਂ ਚਾਹੀਦਾ।
ਉਹਦੇ ਉਪਦੇਸ਼ ਸਾਨੂੰ ਸੁੱਖਾਂ ਦਾ ਸੰਦੇਸ਼ ਦੇਂਦੇ,
ਕਿੰਤੂ ਜਾਂ ਪ੍ਰੰਤੂ ਸਾਨੂੰ ਕਹਿਣਾਂ ਨਹੀਂ ਚਾਹੀਦਾ।
ਸੱਤ-ਸੱਤ ਕਹੋਰਖੋ ਟੇਕ ਸਦਾ ਉਹਦੇ ਉੱਤੇ,
ਬਚ ਕੇ ਕੁਰੀਤੀਆਂ ਤੋਂ ਰਹਿਣਾ ਸਾਨੂੰ ਚਾਹੀਦਾ।

ਝੱਖੜਾਂ ਤੂਫਾਨਾਂ ਵਿੱਚ ਓਟ ਉਹਦੀ ਲਈ ਸਦਾ,
ਦੁੱਖ ਸੁੱਖ ਏਸੇ ਦਰ ਸਹਿਣਾਂ ਸਾਨੂੰ ਚਾਹੀਦਾ।
ਦੂਜੇ ਪਾਸੇ ਵੇਖ ਕਿਸੇ ਪਾਸੇ ਜੋਗਾ ਰਹਿੰਦਾ ਨਹੀਂ,
ਏਸ ਦਰੋਂ ਲੈਣਾਂ ਸਦਾ ਲਹਿਣਾਂ ਸਾਨੂੰ ਚਾਹੀਦਾ।
ਸਾਡੀ ਮੰਦ-ਬੁੱਧੀ ਮੰਦੇ ਕੰਮਾਂ ਨੂੰ ਪ੍ਰੇਰਦੀ ਏ,
ਏਸ ਮੰਦ-ਬੁੱਧੀ ਕੋਲੋਂ ਛਹਿਣਾਂ ਸਾਨੂੰ ਚਾਹੀਦਾ।
ਸਾਰਾ ਕੰਮ ਤਾਂ ਹੀ ਹੋਣੈ ਹੁਕਮਾਂ ਤੇ ਚੱਲੀਏ ਜੇ,
ਬਚ ਕੇ ਕੁਰੀਤੀਆਂ ਤੋਂ ਰਹਿਣਾਂ ਸਾਨੂੰ ਚਾਹੀਦਾ।

ਪੜ੍ਹਦੇ ਹਾਂ ਬਾਣੀ ਭਾਵੇਂ, ਜਪਦੇ ਹਾਂ ਨਾਮ ਬੜਾ,
ਗੁਰੂ ਵਿਸ਼ਵਾਸੋਂ ਨਹੀਂ ਲਹਿਣਾਂ ਸਾਨੂੰ ਚਾਹੀਦਾ।
ਥੋੜਾ ਥੋੜਾ ਹੌਲੇ ਹੌਲੇ ਗੁਰਾਂ ਦੀ ਸ਼ਰਨ ਰਹਿਕੇ,
ਬੁਰੇ ਕੰਮਾਂ ਨਾਲ ਸਦਾ ਖਹਿਣਾਂ ਸਾਨੂੰ ਚਾਹੀਦਾ।
ਨੇਕੀ ਵਾਲੇ ਪਾਸੇ ਗੁਰੂ ਸਦਾ ਹੀ ਪ੍ਰੇਰਦੇ ਨੇ,
ਚੰਗੇ ਕੰਮਾਂ ਵੱਲ ਸਦਾ ਡਹਿਣਾਂ ਸਾਨੂੰ ਚਾਹੀਦਾ।
ਸੁਣੋਂ ਅਮਰੀਕ ਠੀਕ ਗੁਰੂ ਜਗਜੀਤ ਆਖੇ,
ਬਚ ਕੇ ਕੁਰੀਤੀਆਂ ਤੋਂ ਰਹਿਣਾਂ ਸਾਨੂੰ ਚਾਹੀਦਾ।



# ਦਰਸ਼ਨ ਹੋਏ

ਜ਼ਿੰਦਗੀ ਸਫ਼ਲ ਇਨਸਾਨ ਦੀ ਏ, ਗੁਰੂ ਚਰਨਾਂ 'ਚ ਜੋ ਬੀਤ ਜਾਏ।
ਉਸ ਦੇ ਭਾਗਾਂ ਤੋਂ ਬਲਿਹਾਰਨੇ ਹਾਂ, ਸੰਗ ਸਾਹਾਂ ਦੇ ਨਿਭ ਪ੍ਰੀਤ ਜਾਏ।

ਦੂਰ ਮੰਨਜ਼ਲ ਕੋਈ ਨ ਰਹੇ ਗੀ, ਜੇ ਉਹ ਨਜ਼ਰਾਂ ਤੋਂ ਨਾਂ ਦੂਰ ਹੋਵੇ,
ਪੂਰੀ ਹੋ ਜਾਵੇਗੀ ਹਰ ਤਮੰਨਾਂ, ਅਰਜ਼ ਉਸ ਨੂੰ ਜੇ ਮਨਜ਼ੂਰ ਹੋਵੇ,
ਤਪਦਾ ਹਿਰਦਾ ਜੇ ਕਦਮਾਂ 'ਚ ਆਵੇ, ਕਰ ਕੇ ਦੀਦਾਰ ਹੋ ਸੀਤ ਜਾਏ।

ਦੂਰ ਜਨਮਾਂ ਦੀ ਕਰਦੇ ਉਦਾਸੀ, ਜਿਸ ਨੂੰ ਭਰ ਨਜ਼ਰਾਂ ਉਹ ਦੇਖਦਾ ਏ,
ਮੇਟ ਦੇਂਦੈਂ ਖੁਰਾ ਖੋਜ ਸਾਰਾ, ਸ਼ਰਨ ਆਇਆਂ ਦੀ ਮੰਦ ਰੇਖ ਦਾ ਏ,
ਮਸਤੀਆਂ ਸੰਗ ਮਾਹੌਲ ਭਰਦੈ, ਇਕ ਸੁਰੀਲਾ ਜੇ ਛਿੜ ਗੀਤ ਜਾਏ।

ਮੇਰੇ ਵਧੀਆ ਜੋ ਦਿਨ ਬੀਤਦੇ ਨੇ, ਮਿਹਰ ਮਾਹੀ ਦੀ ਹੈ ਇਹ ਤਾਂ ਸਾਰੀ,
ਜਦ ਦਾ ਪ੍ਰੀਤਮ ਦਾ ਹੈ ਨੇੜ ਪਾਇਆ, ਉਸ ਨੇ ਹਰ ਪਲ ਕਰੀ ਗ਼ਮ ਗੁਜ਼ਾਰੀ।
ਸਾਰੀ ਦੁਨੀਆਂ ਜੇ ਰੁੱਸਦੀ ਏ ਰੁੱਸ ਜੇ, ਭਾਗ ਵਾਲੇ ਨ ਰੁੱਸ ਮੀਤ ਜਾਏ।

ਨਹੀਂ ਉਸ ਤੋਂ ਕੋਈ ਭੇਤ ਲੁਕਿਆ ਸਭ ਦੇ ਦਿਲ ਦੀ ਉਹ ਗੱਲ ਜਾਣਦਾ ਏ,
ਦਰ ਤੇ ਆਇਆਂ ਦੇ ਦੁਖੜੇ ਮਿਟਾਕੇ, ਸਿਰ ਤੇ ਸੁੱਖ ਚਾਦਰਾਂ ਤਾਣਦਾ ਏ,
ਜਿੱਤ ਜਾਂਦੈ ਉਹ ਸੰਸਾਰ ਸਾਰਾ, ਉਸਦੇ ਹਿਰਦੇ ਨੂੰ ਜੋ ਜੀਤ ਜਾਏ।

ਤੂੰ ਵੀ ਅਮਰੀਕ ਉਸਦਾ ਜੇ ਹੋਜੇਂ, ਫਿਕਰ ਮੁੱਕ ਜਾਣ ਸਾਰੇ ਹੀ ਤੇਰੇ,
ਤੇਰਾ ਤਨ ਮਨ ਮੁਨੱਵਰ ਕਰੇਗਾ, ਦੂਰ ਕਰ ਦੇ ਗਾ ਸਾਰੇ ਹਨੇਰੇ,
ਤੇਰਾ ਆਉਣਾ ਸਫਲ ਸਮਝੋ ਜਗ ਤੇ, ਸਾਫ ਤੇਰੀ ਜੇ ਹੋ ਨੀਤ ਜਾਏ।



# ਕੀਤਾ ਯਾਦ

ਸ਼ੁਕਰ ਹੈ ਸੱਜਣਾਂ ਕੀਤਾ ਯਾਦ।
ਹੋਇਆ ਮਨ ਦਾ ਸ਼ਹਿਰ ਆਬਾਦ।

ਮਹਿਕਾਂ ਮਨ ਮੰਦਰ ਵਿਚ ਰਚੀਆਂ,
ਨੱਕ ਨੱਕ ਭਰੇ ਹਾਂ ਨਾਲ ਸੁਆਦ।

ਅਸਾਂ ਨਸੀਬਾਂ ਆਪਣਿਆਂ ਤੇ,
ਭਰ ਭਰ ਝੋਲਾਂ ਦਿੱਤੀ ਦਾਦ।

ਆਕਾਸ਼ਾਂ ਚੋਂ ਸੁਭਾਹ ਸਵੇਰੇ,
ਬਹੁਤ ਸੁਰੀਲਾ ਵੱਜਿਆ ਨਾਦ।

ਚਿੰਤਾਵਾਂ ਦੀਆਂ ਗੱਲਾਂ ਮੁੱਕੀਆਂ,
ਖੁਸ਼ੀ ਦੇ ਜੁਗ ਦਾ ਹੋਇਆ ਆਦਿ।

ਅੰਗ ਅੰਗ ਮਸਤੀ ਵਿੱਚ ਨਚਿਆ,
ਆਈ ਕਾਇਆ ਵਿੱਚ ਵਿਸਮਾਦ।

ਸ਼ੀਸ਼ੇ ਵਾਂਗੂ ਚਮਕ ਰਹੇ ਹਾਂ,
ਜਨਮਾਂ ਦੀ ਉੱਤਰੀ ਏ ਗਾਦ।

ਭਰਮ ਭੁਲੇਖੇ ਉੱਡ ਗਏ ਸਾਰੇ,
ਮਿਟਿਆ ਸਾਰਾ ਵਾਦ ਵਿਵਾਦ।

ਫਰਕਦੀ ਬੁੱਲ੍ਹ ਤੇ ਜੀਭ ਰੁਕੀ ਏ,
ਦੱਸ ਛੇੜੀਏ ਕੀਹ ਸੰਵਾਦ।

ਪੁੱਛੋ ਨ ਅਮਰੀਕ ਨੂੰ ਕੁਝ ਵੀ,
ਹੋਇਆ ਹੱਦੋਂ ਵੱਧ ਦਿਲ ਸ਼ਾਦ।



# ਜਿੰਦੜੀਏ !

ਜਿੰਦੜੀਏ ! ਸੰਭਲ ਸੰਭਲ ਕੇ ਚੱਲੀਏ,

ਮਨ ਚੰਚਲ ਨੂੰ ਮੰਦ ਕਰਮਾਂ ਤੋਂ,
ਚਾਰਾ ਕਰਕੇ ਠੱਲੀਏ।

ਕੀਹ ਚੰਗਾ ਤੇ ਕੀਹ ਮੰਦਾ ਏ,
ਆਪਣਾ ਆਪ ਸੰਭਲੀਏ।

ਘਰ ਘਰ ਫਿਰ ਫਿਰ ਹਰ ਬੰਦੇ ਤੱਕ,
ਪ੍ਰੀਤ ਸੁਨੇਹੇ ਘੱਲੀਏ।

ਹੋ ਸਕੇ ਤਾਂ ਮਾਨੁਖਤਾ ਦੇ,
ਸਭ ਦੁੱਖ ਮਾਰ ਦਬੱਲੀਏ।

ਚੰਗਿਆਂ ਦੀ ਸੁਹਬਤ ਵਿਚ ਰਹਿਕੇ,
ਕਿਉਂ ਬੰਦਿਆਂ ਨੂੰ ਦੱਲੀਏ।

ਗਲਵੱਕੜੀ ਵਿਚ ਲੈ ਕੇ ਸਭ ਨੂੰ,
ਨਾਲ ਭਰਾਵਾਂ ਰੱਲੀਏ।

ਆ ਅਮਰੀਕ ਜੀ ਏਸ ਜਹਾਨੋਂ,
ਚੰਗਿਆਈ ਕਰ ਹੱਲੀਏ।



# ਆਵਨ ਆਵਨ ਕਹਿੰਦੇ ਓ

ਆਵਨ ਆਵਨ ਕਹਿੰਦੇ ਓ ਪਰ ਫੇਰ ਵੀ ਆਉਂਦੇ ਨਹੀਂ,
ਤਰਸਦਿਆਂ ਨੂੰ ਪਤਾ ਨਹੀਂ ਕਿਉਂ ਦਰਸ ਦਿਖਾਉਂਦੇ ਨਹੀਂ।

ਮੰਨਿਆ ਅਸੀਂ ਗੁਨਾਹੀਏਂ ਤੁਸੀਂ ਤਾਂ ਬਖਸ਼ਨ ਹਾਰੇ ਹੋ,
ਕੋਝੇ ਹਾਂ ਪਰ ਕੋਝਿਆਂ ਨਾਲ ਨਿਭਾਵਨ ਹਾਰੇ ਹੋ।

ਓਂਜ ਤਾਂ ਦਿਲ ਦੇ ਪਾਸ ਹੋ ਪਰ ਅੱਖੀਆਂ ਤੋਂ ਦੂਰੀ ਏ,
ਜਤਨ ਬਥੇਰੇ ਕੀਤੇ ਹੋਈ ਆਸ ਨਾ ਪੂਰੀ ਏ।

ਕਿੰਨਾ ਕੂ ਚਿਰ ਲਾਰਿਆਂ ਵਿਚ ਹੀ ਸਾਨੂੰ ਰੱਖਣਾਂ ਏ,
ਸੱਲ ਵਿਛੋੜੇ ਵਾਲਾ ਅਸਾਂ ਇਹ ਕਦ ਤੱਕ ਚੱਖਣਾਂ ਏ।

ਤਰਲੇ ਕੀਤੇ ਵਾਸਤੇ ਪਾਏ ਫੇਰ ਵੀ ਆਏ ਨਾਂ,
ਤਾਂਹੀਏ ਅਜ ਬਹਾਰਾਂ ਦੇ ਅਸਾਂ ਜਸ਼ਨ ਮਨਾਏ ਨਾਂ।

ਅਸਾਂ ਸਦਾ ਹੀ ਗ਼ਲਤੀਆਂ ਕਰਦੇ ਰਹਿਣਾਂ ਏ,
ਤੁਸਾਂ ਅਸਾਨੂੰ ਸਦਾ ਹੀ ਸਰਪਰ ਬਖ਼ਸ਼ਦੇ ਰਹਿਣਾ ਏ।

ਤੁਸੀਂ ਜੇ ਬਖਸ਼ਿਸ਼ ਬੂਹਿਆਂ ਤਾਈਂ ਕੁੰਡੇ ਲਾਓਗੇ,
ਪਤਿਤ ਪੁਨੀਤ ਤੁਸੀਂ ਫਿਰ ਦੱਸੋ ਕਿਵੇਂ ਕਹਾਓਗੇ।

ਜਨਮ ਅਮੁਲਾ ਦੀਦ ਬਿਨਾਂ ਬੇਅਰਥ ਹੀ ਜਾਵੇਗਾ,
ਜਾਣ ਲੱਗਿਆਂ ਜਿਊੜਾ ਰੋਵੇਗਾ ਕੁਰਲਾਵੇਗਾ।

ਛੱਡੋ ਜ਼ਿਦ ਹੁਣ ਆ ਵੀ ਜਾਓ ਦੇਰ ਨਹੀਂ ਕਰਨੀ,
ਹੁਣ ਅਮਰੀਕ ਵਿਛੋੜੇ ਦੀ ਇਹ ਪੀੜ ਨਹੀਂ ਜਰਨੀ।



# ਤੁਸੀਂ ਪਰ ਨ ਆਏ

ਬਹਾਰਾਂ ਤਾਂ ਆਈਆਂ ਤੁਸੀਂ ਪਰ ਨ ਆਏ ।
ਇਹ ਮੌਸਮ ਸੁਹਾਣਾਂ ਨ ਬਿਲਕੁਲ ਸੁਹਾਏ।

ਕਲੀ ਦਾ ਚਿਟਕਣਾਂ ਤੇ ਫੁੱਲਾਂ ਦਾ ਖਿੜਣਾਂ,
ਕਸਮ ਹੈ ਤੁਸਾਂ ਬਿਨ ਮਨਾਂ ਨੂੰ ਨ ਭਾਏ।

ਤੁਸੀਂ ਆਓ ਤਾਂ ਫਿਰ ਖ਼ਿਜਾਂ ਵੀ ਬਹਾਰੇਂ,
ਤੁਸਾਂ ਬਿਨ ਬਹਾਰਾਂ ਤੇ ਪਤਝੜ ਦੇ ਸਾਏ।

ਬੜੀ ਦੇਰ ਹੋਈ ਤੁਸਾਂ ਤੋਂ ਵਿਛੜਿਆਂ,
ਪਤਾ ਨਹੀਂ ਅਸਾਂ ਕਿੰਜ ਸਮੇਂ ਇਹ ਬਿਤਾਏ।

ਉਡੀਕਾਂ 'ਚ ਹੀ ਬੀਤ ਜਾਏ ਉਮਰ ਨਾਂ,।
ਅਸਾਂ ਹਰ ਘੜੀ ਗੀਤ ਬਿਰਹਾ ਦੇ ਗਾਏ।

ਕਦੋਂ ਤਕ ਸਹਾਂ ਗੇ ਜ਼ਮਾਨੇ ਦੇ ਤਾਹਨੇ,
ਬੁਰੇ ਹਾਲ ਲੋਕਾਂ ਨੇ ਸਾਡੇ ਬਨਾਏ।

ਕਮੀ ਆਪ ਦੀ ਹੋਰ ਸਭ ਕੁਝ ਹੀ ਠੀਕ ਏ,
ਤੁਸੀਂ ਆਓ ਹੋਵਾਂਗੇ ਦੂਣੇ ਸਵਾਏ।

ਤੁਸੀਂ ਆ ਕੇ ਵੇਖੋ ਤਾਂ ਆਪਣਾ ਬਗ਼ੀਚਾ,
ਅਸਾਂ ਆਪਣੇ ਆਂਗਨ ਬੜੇ ਹੀ ਸਜਾਏ।

ਅਖੀਰੀ ਉਮਰ ਹੈ ਤੇ ਸਿੱਕ ਹੈ ਮਿਲਨ ਦੀ,
ਵਿਛੋੜੇ ਦੇ ਹਥੋਂ ਬੜੇ ਹਾਂ ਸਤਾਏ।

ਬਹੁਤ ਹੋ ਚੁੱਕੀ ਆਜ਼ਮਾਇਸ਼ ਅਸਾਡੀ,
ਬੜੇ ਸੁਨਹੇ ਅਮਰੀਕ ਹਥੀਂ ਪੁਚਾਏ।



# ਹੱਦ ਹੈ ਨਹੀਂ ਕੋਈ

ਮੰਨਿਆ ਕਿ ਤੇਰੇ ਪਿਆਰ ਦੀ ਹੱਦ ਹੈ ਨਹੀਂ ਕੋਈ।
ਪਰ ਕਦਰਦਾਂ ਮੇਰੇ ਤੋਂ ਵੀ ਵੱਧ ਹੈ ਨਹੀਂ ਕੋਈ।

ਨਜ਼ਰੇ ਕਰਮ ਤੇਰੀ ਦਾ ਅੰਦਾਜ਼ਾ ਨਹੀਂ ਚਾਹੇ,
ਪਰ ਮੇਰੀ ਚਾਹਤ ਜਿਹਾ ਕੱਦ ਹੈ ਨਹੀਂ ਕੋਈ।

ਤੂੰ ਤਾਂ ਹਰ ਪੱਖੋਂ ਹੈ ਪੂਰਾ ਸ਼ੱਕ ਨਹੀਂ ਉੱਕਾ,
ਪਰ ਅਧੂਰੇਪਨ ਮੇਰੇ ਦਾ ਅੱਧ ਹੈ ਨਹੀਂ ਕੋਈ।

ਨਾਜ਼ ਤੈਨੂੰ ਤਾਂ ਹੈ ਭਾਵੇਂ ਆਪਣੇ ਮਿੱਠੇ ਬੋਲ ਦਾ,
ਪਰ ਬੇ-ਸੁਰ ਮੇਰੇ ਜਹੀ ਸੱਦ ਹੈ ਨਹੀਂ ਕੋਈ।

ਪਾਰੇ ਦੇ ਵਾਂਗ ਮੇਰੇ ਸਭ ਖਿਲਰੇ ਖਿਆਲ ਨੇ,
ਐਪਰ ਤੇਰੇ ਵਰਗਾ ਨਿਯਮ ਬੱਧ ਹੈ ਨਹੀਂ ਕੋਈ।

ਕਿਸ ਗੱਲ ਦਾ ਕਰਾਂ ਮਾਨ ਤੂੰ ਇਤਨਾ ਮਹਾਨ ਹੈਂ,
ਤੇਰਾ ਮਿਰਾ ਮੁਕਾਬਲਾ ਜਦ ਹੈ ਨਹੀਂ ਕੋਈ।



# ਬਾਝ ਤੇਰੇ

ਬਾਝ ਤੇਰੇ ਨਹੀਂ ਜੀ ਪਾਵਾਂਗਾ।
ਬਿਨ ਆਈਓਂ ਹੀ ਮਰ ਜਾਵਾਂਗਾ।

ਜਿੰਦ ਜਾਨ ਹੈਂ ਤੂੰ ਹੀ ਮੇਰੀ,
ਬਿਨ ਜਿੰਦ ਲਾਸ਼ ਹੀ ਕਹਿਲਾਵਾਂਗਾ।

ਤੈਨੂੰ ਹੀ ਮੈਂ ਸਭ ਕੁਝ ਜਾਤੇ,
ਹੋਰ ਕਿਤੇ ਨਾ ਜੀ ਲਾਵਾਂਗਾ।

ਤੂੰ ਦਰਿਯਾ ਮੈਂ ਮਛਲੀ ਜੇਹਾ,
ਪਾਣੀ ਬਿਨ ਤਨ ਤੜਪਾਵਾਂ ਗਾ।

ਜੀਵਨ ਹੈ ਇਹ ਉਲਝਨਾ ਭਰਿਆ,
ਬਿਨ ਤੇਰੇ ਕਿੰਜ ਸੁਲਝਾਵਾਂਗਾ।

ਸ਼ਾਮ ਸਵੇਰੇ ਦਿਨ ਤੇ ਰਾਤੀਂ,
ਗੀਤ ਤੇਰੇ ਹਰ ਪਲ ਗਾਵਾਂਗਾ।

ਬਿਨ ਮਿਲਿਆਂ ਹੀ ਤੁਰ ਚੱਲਿਆ ਏਂ,
ਕੀਹ ਕਹਿ ਕੇ ਮਨ ਪਰਚਾਵਾਂਗਾ।

ਨਾਲ ਅਮਰੀਕ ਜਿਹਾਂ ਨੂੰ ਲੈ ਕੇ,
ਤੈਨੂੰ ਭਾਲ ਕੇ ਲੈ ਆਵਾਂਗਾ।



# ਮੈਂਢਾ ਮਾਹੀ

ਮੈਂਢਾ ਮਾਹੀ ਰੰਗ ਰੰਗੀਲਾ ਹੇ।
ਬਹੂੰ ਭੋਲਾ ਬਹੂੰ ਸ਼ਰਮੀਲਾ ਹੇ।

ਊਂਦੀ ਸਿਫ਼ਤ ਕਰੂੰ ਕੇ ਡੱਸ ਮੈਂ ਲੂੰ,
ਵੱਲ ਸਿਫ਼ਤੋਂ ਪਰੇ ਪਰੀਲਾ ਹੇ।

ਬੋਲੇ ਤਾਂ ਸ਼ਹਿਦ ਚੁਵੀਂਦਾ ਹੇ,
ਊਂਦਾ ਬੋਲ ਹਰੇਕ ਰਸੀਲਾ ਹੇ।

ਰੇਂਦਾ ਹੇ ਹਰ ਦਮ ਮਸਤੀ ਵਿਚ,
ਪਰ ਉਵੇਂ ਬਹੂੰ ਫੁਰਤੀਲਾ ਹੇ।

ਊਂਦਾ ਹਰ ਕਿਰਦਾਰ ਉਚੇਰਾ ਹੇ,
ਪਰਬਤ ਜਿਉਂ ਉੱਚਾ ਟੀਲਾ ਹੈ।

ਊਂਦੇ ਹੁਸਨ ਕੀ ਕੇ ਤਾਰੀਫ਼ ਕਰੂੰ,
ਬਹੂੰ ਸੋਹਣਾਂ ਛੈਲ ਛਬੀਲਾ ਹੇ।

ਸੱਜਰਾ ਹੇ ਲਾਲ ਗੁਲਾਬ ਜਿਹਾ,
ਸਿਓਨੇ ਤੋਂ ਵੀ ਚਮਕੀਲਾ ਹੇ।

ਅਮਰੀਕ ਜੋ ਊਂਦਾ ਥੀ ਵੰਞੇ,
ਤਰ ਵਹਿਸੀ ਕੁੜਮ ਕਬੀਲਾ ਹੇ।



# ਤੁਰ ਗਇ ਓ ਪਰ ....

ਤੁਰ ਗਇਓਂ! ਪਰ ਭੁਲ ਨ ਸਾਨੂੰ ਪਾਏਂਗਾ।
ਬਿਨ ਅਸਾਡੇ ਦਿਲ ਕਿਵੇਂ ਬਹਿਲਾਏਂ ਗਾ।

ਰੁਮਕ ਪਈ ਤੜਕੇ ਪੁਰੇ ਦੀ ਪੌਣ ਜਾਂ-
ਜ਼ਖ਼ਮ ਬਿਰਹਾ ਦੇ ਕਿਵੇਂ ਸਹਿਲਾਏਂ ਗਾ।

ਅਸੀਂ ਹਾਂ ਜਨਮਾਂ ਤੋਂ ਸਹਿੰਦੜ ਦਰਦ ਦੇ,
ਇਸ ਦਾ ਝਟਕਾ ਇਕ ਵੀ ਸਹਿ ਘਬਰਾਏਂ ਗਾ।

ਬਹੁਤ ਔਖੇ ਤੂੰ ਨਿਭਾ ਸਕਣੀ ਨਹੀਂ,
ਨੱਚ ਕੇ ਕੰਡਿਆਂ ਤੇ ਕਿੰਝ ਦਿਖਲਾਏਂਗਾ।

ਹੁਸਨ ਤੇਰੇ ਦੀ ਕਦਰ ਸਾਨੂੰ ਹੀ ਹੈ,
ਹੈਂ ਤਾਂ ਹੀਰਾ, ਕਦਰ ਬਿਨ ਰੁਲ ਜਾਏਂ ਗਾ।

ਕੌਣ-ਤੇਰੇ ਨਾਜ਼ੋ ਨਖ਼ਰੇ ਸਹੇ ਗਾ,
ਛੱਡ ਅਸਾਨੂੰ ਬਹੁਤ ਹੀ ਪਛਤਾਏਂ ਗਾ।

ਤੰਗ ਜਾਂ ਹੋਇਓਂ ਬੜਾ ਇਕਲਾਪ ਤੋਂ,
ਦਿਲ ਦੀ ਘੁੰਡੀ ਕਿਸ ਤੋਂ ਫਿਰ ਖੁਲਵਾਏਂ ਗਾ।

ਕੌਣ ਆਖੇ ਗਾ ਚੜ੍ਹੀ ਕਾਲੀ ਘਟਾ,
ਕਾਲੀਆਂ ਜ਼ੁਲਫ਼ਾਂ ਨੂੰ ਜਦ ਬਿਖਰਾਏਂ ਗਾ।

ਤੇਰਿਆਂ ਨੈਣਾਂ ਨੂੰ ਸਾਗਰ ਜੋ ਕਹੇ,
ਮੇਰੇ ਜੇਹਾ ਭਾਲ ਕਿਥੋਂ ਲਿਆਏਂਗਾ।

ਹਾਲ-ਏ-ਦਿਲ ਤੇਰਾ ਨ ਸੁਣਿਆ ਜੇ ਕਿਸੇ,
ਹੈ ਯਕੀਂ ਅਮਰੀਕ ਨੂੰ ਮੁੜ ਆਏਂਗਾ।



# ਸਭ ਦੀਆਂ ਆਸਾਂ ਦਾ ਪੂਰਕ

ਸਭ ਦੀਆਂ ਆਸਾਂ ਦਾ ਪੂਰਕ ਹੈ ਗੁਰੂ ਜਗਜੀਤ ਸਿੰਘ।
ਸੁਖ ਦੇ ਸੰਦੇਸ਼ਾ ਦਾਂ ਸੂਚਕ ਹੈ ਗੁਰੂ ਜਗਜੀਤ ਸਿੰਘ।

ਨੀਵਿਆਂ ਉੱਚਿਆਂ ਕਰੇ ਉੱਚਿਆਂ ਕਹੇ ਨਿਰਮਾਨ ਹੋ,
ਜ਼ੋਰਾ-ਵਰ ਨੂੰ ਦਬਾ ਮਾੜੇ ਨੂੰ ਕਹਿ ਬਲਵਾਨ ਹੋ,
ਕਰਦਾ ਰਹਿੰਦਾ ਐਸੇ ਕੌਤਕ ਹੈ ਗੁਰੂ ਜਗਜੀਤ ਸਿੰਘ।

ਹਰ ਕਿਸੇ ਦੀ ਮਰਜ ਦਾ ਦਾਰੂ ਹੈ ਅਸਲੀ ਜਾਣਦਾ,
ਹਰ ਕਿਸੇ ਦੇ ਨੰਗੇ ਸਿਰ ਤੇ ਮਿਹਰ ਚਾਦਰ ਤਾਣਦਾ,
ਕਰਦਾ ਹਰ ਇਕ ਕੰਮ ਰੌਚਕ ਹੈ ਗੁਰੂ ਜਗਜੀਤ ਸਿੰਘ।

ਕਲਪ ਕਾਇਆ ਕਰ ਦਵੇ ਉਹ ਤੁੱਠ ਪਵੇ ਇਕ ਵਾਰ ਜੋ,
ਚਾਹੇ ਤਾਂ ਮੰਝਧਾਰ ਵਿਚੋਂ ਡੁੱਬਿਆਂ ਨੂੰ ਤਾਰ ਦੇ,
ਠਾਰਦਾ ਦੇਹ ਪੰਜ ਭੂਤਕ ਹੈ ਗੁਰੂ ਜਗਜੀਤ ਸਿੰਘ।

ਦੂਰ ਕਰ ਦੇਂਦਾ ਏ ਗ਼ਮ ਤੇ ਖੁਸ਼ੀਆਂ ਖੇੜੇ ਬਖ਼ਸ਼ਦੇ,
ਉਹ ਹੈ ਖੁਸ਼ ਕਿਸਮਤ ਕਿ ਜਿਸ ਤੇ ਬਨ ਘਟਾ ਉਹ ਬਰਸਦੇ,
ਲਾਹ ਦਵੇ ਜੋ ਸਾਰੇ ਸੂਤਕ ਹੈ ਗੁਰ ਜਗਜੀਤ ਸਿੰਘ।

ਤੂੰ ਵੀ ਐ ਅਮਰੀਕ ਉਸਦੇ ਚਰਨ ਘੁੱਟ ਕੇ ਪਕੜ ਲੈ,
ਨਿਮਰਤਾ-ਗਲਵੱਕੜੀ ਵਿਚ ਉਸ ਨੂੰ ਜਾ ਕੇ ਜਕੜ ਲੈ,
ਲਾਜ ਰੱਖਦਾ ਅੰਤ ਤਕ ਜੋ ਹੈ ਗੁਰੂ ਜਗਜੀਤ ਸਿੰਘ।



# ਕੋਈ ਗੱਲ ਨਹੀਂ

ਦੂਰ ਹੋ ਨਜ਼ਰਾਂ ਤੋਂ ਕੋਈ ਗੱਲ ਨਹੀਂ,
ਦਿਲ ਤੋਂ ਹੋਵੋ ਦੂਰ ਤਾਂ ਜਾਣਾਂਗਾ ਮੈਂ।

ਦੇਰ ਹੋਈ ਏ ਬੜੀ ਨ ਮਿਲ ਸਕੇ,
ਮਿਲ ਪਏ ਤਾਂ ਕਿੰਜ ਪਹਿਚਾਨਾਂਗਾ ਮੈਂ।

ਆਪ ਬਿਨ ਜੇ ਸਵਰਗ ਵੀ ਰੱਬ ਦੇ ਦਵੇ,
ਨ ਕਦੀ ਉਸ ਨੂੰ ਵੀ ਪਰਵਾਨਾਗਾਂ ਮੈਂ।

ਅਥਰੂਆਂ ਦੇ ਮੋਤੀਆਂ ਲੱਭਣਾਂ ਨਹੀਂ,
ਖ਼ਾਹ ਮਖ਼ਾਹ ਕਿਓਂ ਰੇਤ ਨੂੰ ਛਾਣਾਂਗਾ ਮੈਂ।

ਹਿਜਰ ਦੀ ਧੁੱਪ ਨੇ ਝੁਲਸਣਾਂ ਜਦ ਕਦੇ,
ਯਾਦ ਚਾਦਰ ਕਦੋਂ ਤਕ ਤਾਣਾਂਗਾ ਮੈਂ।

ਇਹ ਬਹਾਰੇ ਜ਼ਿੰਦਗੀ ਤਾਂ ਹੈ ਮਿਲੀ,
ਆਪ ਨ ਆਏ ਕਿਵੇਂ ਮਾਣਾਂਗਾ ਮੈਂ।



# ਜਗ ਤੋਂ ਨਿਆਰਾ

ਗੁਰੂ ਜਗਜੀਤ ਸਾਰੇ ਜੱਗ ਤੋਂ ਨਿਆਰਾ,
ਡਿੱਗਿਆਂ ਤੇ ਢੱਠਿਆਂ ਦਾ ਬਣਦਾ ਸਹਾਰਾ।

ਕੋਝਿਆਂ ਕਸੂਤਿਆਂ ਨੂੰ ਆਪ ਗਲੇ ਲਾਂਦਾ ਏ,
ਚੰਗਿਆਂ ਤੇ ਮੰਦਿਆਂ ਨੂੰ ਪਕੜ ਉਠਾਂਦਾ ਏ,
ਸਾਰਿਆਂ ਦੇ ਲਈ ਉਹਦਾ ਖੁਲਿਆ ਦੁਆਰਾ।

ਨਜ਼ਰਾਂ ਦੇ ਨਾਲ ਉਹ ਨਿਹਾਲ ਕਰ ਦੇਂਦਾ ਏ,
ਮੁਕਤੀ ਦਾ ਸਿੱਧਾ ਰਾਹ ਸਭ ਨੂੰ ਦਸੇਂਦਾ ਏ,
ਨ੍ਹੇਰਿਆਂ ਦੇ ਵਿਚ ਉਹ ਹੈ ਚਾਨਣ-ਮੁਨਾਰਾ।

ਸਾਰਾ ਹੀ ਜਹਾਨ ਉਹਦੀ ਕਿਰਪਾ ਦਾ ਪਾਤਰ ਏ,
ਤਰਸੇ ਹਰੇਕ ਉਹਦੀ ਦੀਦ ਦੀ ਖਾਤਰ ਏ,
ਕਰਕੇ ਦੀਦਾਰ ਦਿੱਸੇ ਜੰਨਤ ਨਜ਼ਾਰਾ।

ਉੱਜੜਿਆਂ ਤਾਈਂ ਝੱਟ ਪੱਟ ਉਹ ਵਸਾਂਦਾ ਏ,
ਦੀਨਾਂ ਤੇ ਦੁਖੀਆਂ ਦੇ ਵਾਰੇ ਵਾਰੇ ਜਾਂਦਾ ਏ,
ਤਪਿਆਂ ਦੇ ਸੀਨੇ ਪਾਂਦਾ ਪ੍ਰੀਤ ਫੁਹਾਰਾ।

ਕਹੇ ਅਮਰੀਕ ਉਹਦਾ ਕੋਈ ਨਾ ਸਾਨੀ ਏ,
ਹਰ ਇਕ ਉੱਤੇ ਉਸ ਕਰੀ ਮਿਹਰਬਾਨੀ ਏ,
ਉਹਦੇ ਬਿਨਾਂ ਕਿਸੇ ਦਾ ਨ ਹੁੰਦਾ ਏ ਗੁਜ਼ਾਰਾ।



# ਪਿਆਰ ਕਰ ਲੋ

ਗੁਰੂ ਜਗਜੀਤ ਨੂੰ ਪਿਆਰ ਕਰ ਲੌਂ।
ਆਪਣਿਆਂ ਮਨਾਂ ਦਾ ਸੁਧਾਰ ਕਰ ਲੌਂ।

ਵਾਰ ਦੇਵੋਂ ਇਹਦੇ ਉਤੋਂ ਜਿੰਦ ਜਾਨ ਵੀ,
ਇਹਦੇ ਵਿਚ ਕੀ ਏ ਫਿਰ ਨੁਕਸਾਨ ਵੀ,
ਉਹਦੀ ਤਸਵੀਰ ਦਾ ਧਿਆਨ ਧਰ ਲੌਂ।

ਤਨੋ ਮਨੋ ਉਹਦੇ ਹੀ ਜੇ ਬਨ ਜਾਓਗੇ,
ਜ਼ਿੰਦਗੀ 'ਚ ਕਦੇ ਵੀ ਨ ਪਛਤਾਓ ਗੇ,
ਉੱਚਾ ਸੁੱਚਾ ਜੀਵਨ ਮਿਆਰ ਕਰਲੌਂ।

ਰੱਬ ਦਾ ਜੋ ਕਰਨੈ ਦੀਦਾਰ ਅੱਜ ਹੀ,
ਚੱਲੋ ਭੈਣੀ ਸਾਹਿਬ ਅੱਜ ਕਿਸੇ ਪੱਜ ਹੀ,
ਰੱਜ ਰੱਜ ਏਸੇ ਦਾ ਦੀਦਾਰ ਕਰ ਲੌਂ।

ਜਿਹੜਾ ਕੰਮ ਪੂਰਾ ਸੱਚਾ ਰਬ ਨ ਕਰੇ,
ਏਸ ਦਰ ਆਓ ਜਿੱਥੇ ਸਭ ਦਾ ਸਰੇ,
ਮੇਰੀ ਗੱਲ ਉੱਤੇ ਇਤਬਾਰ ਕਰ ਲੌਂ।

ਸਭ ਕੁਝ ਦੇਂਦੈ ਕੁਝ ਨਹੀਂ ਮੰਗਦਾ,
ਆਪਣੇ ਹੀ ਰੰਗ ਵਿਚ ਝੱਟ ਰੰਗਦਾ,
ਫੇਰ ਐਵੇਂ ਆਪਾ ਨ ਖੁਆਰ ਕਰ ਲੌਂ।

ਹੋਰ ਅਮਰੀਕ ਤੈਨੂੰ ਕੀਹ ਚਾਹੀਦਾ,
ਮਿਲਿਆ ਸਹਾਰਾ ਤੈਨੂੰ ਓਸ ਮਾਹੀ ਦਾ,
ਓਹਦੇ ਨਾਲ ਪਿਆਰ ਦਾ ਵਿਹਾਰ ਕਰ ਲੌਂ।



# ਦਰਦ ਦਾ ਦਾਰੂ

ਦਰਦ ਦਾ ਦਾਰੂ ਜਿੰਨ੍ਹਾਂ ਦੇ ਪਾਸ ਹੈ,
ਏਸ ਦਾ ਉਹਨਾਂ ਨੂੰ ਕੀਹ ਅਹਿਸਾਸ ਹੈ?

ਕੋਲ ਰਹਿ ਕੇ ਵੀ ਤਾਂ ਕੋਹਾਂ ਦੂਰ ਨੇ,
ਭੋਗਿਆ ਅਜ ਤਕ ਘਰੇ ਬਨ ਬਾਸ ਹੈ।

ਕਦੇ ਤਾਂ ਨਜ਼ਰੇ ਇਨਾਇਤ ਕਰਨਗੇ,
ਏਸ ਕਰਕੇ ਹੀ ਜ਼ਰਾ ਧਰਵਾਸ ਹੈ।

ਚਸ਼ਮਾ-ਏ-ਜ਼ਮ ਜ਼ਮ ਦੇ ਕੰਢੇ ਬੈਠ ਕੇ,
ਬੁੱਝ ਨ ਪਾਈ ਅਸਾਡੀ ਪਿਆਸ ਹੈ।

ਪਾਸ ਰਹਿਣਾਂ ਪਰ ਨ ਹੱਸਣਾਂ ਬੋਲਣਾ,
ਇਹ ਰਵੱਈਆ ਆ ਰਿਹਾ ਨਾ ਰਾਸ ਹੈ।

ਡਰ ਹੈ ਦਮ ਘੁੱਟ ਕੇ ਨ ਮਰ ਜਾਈਏ,
ਕਹਿ ਰਿਹਾ ਬੁਲ੍ਹਾਂ ਤੇ ਆਇਆ ਸੁਆਸ ਹੈ।

ਤੜਪਦੇ ਹੋਵੋਂਗੇ ਸਾਡੀ ਹੀ ਤਰ੍ਹਾਂ,
ਕਹਿ ਰਹੀ ਸਾਡੀ ਤੜਪਦੀ ਆਸ ਹੈ।

ਮੰਨ ਵੀ ਜਾਓ ਬੜਾ ਕੁਝ ਹੋ ਚੁੱਕਾ,
ਚਾਹਿਤਾਂ ਦਾ ਹੋਣ ਵਾਲਾ ਨਾਸ ਹੈ।

ਉਂਜ ਦੁਖੀ ਦੋਵੇਂ ਹਾਂ ਐਪਰ ਚੁੱਪ ਹਾਂ,
ਪਿਆਰ ਦਾ ਅੰਦਾਜ਼ ਇਹ ਵੀ ਖ਼ਾਸ ਹੈ।

ਜ਼ਿੰਦਗੀ ਅਮਰੀਕ ਦੀ ਜੇ ਵੇਖੀਏ,
ਦਰਦ ਦਾ ਲੰਮਾ ਬੜਾ ਇਤਿਹਾਸ ਹੈ।



# ਦਿਲ ਦੀ ਘੁੰਡੀ ਖੋਲ੍ਹੀਏ

ਵਕਤ ਹੈ ਘੁੰਡੀ ਦਿਲਾਂ ਦੀ ਖੋਲ੍ਹੀਏ।
ਪਾਸ ਆਇਆ ਨਾਲ ਹੱਸੀਏ ਬੋਲੀਏ।

ਇਸ ਤਰ੍ਹਾਂ ਜੇ ਚੁੱਪ ਹੀ ਬੈਠੇ ਰਹੇ,
ਕਿਸ ਦੇ ਅੱਗੇ ਦਿਲ ਅਸੀਂ ਫਿਰ ਫੋਲੀਏ।

ਅੰਦਰੀਂ ਗੱਲਾਂ ਦੇ ਲੱਗੇ ਢੇਰ ਨੇ,
ਕਿਹੜਿਆਂ ਵੱਟਿਆਂ ਦੇ ਸੰਗ ਇਹ ਤੋਲੀਏ।

ਬੁੱਤ ਪਰਸਤੀ ਤੋਂ ਅਸੀਂ ਨਾਬਰ ਹਾਂ ਪਰ,
ਬਣ ਚੁੱਕੀ ਜੋ ਆਸਥਾ ਨ ਰੋਲੀਏ।

ਇਕ ਨ ਇਕ ਦਿਨ ਹੱਸ ਕੇ ਬੋਲਣਗੇ ਉਹ,
ਡੁੱਬ ਫਿਕਰੀਂ ਮਰ ਨ ਜਿੰਦੇ ਭੋਲੀਏ।

ਪਿਆਰ ਵਿੱਚ ਹੁੰਦੀਆਂ ਹਜ਼ਾਰਾਂ ਉਲਝਣਾਂ,
ਖਾਹ-ਮਖ਼ਾਹ ਇਹਨਾਂ ਤੋਂ ਡਰ ਨ ਡੋਲੀਏ।

ਆਪਣੇ ਵਿਚ ਹੀ ਨੁਕਸ ਨ ਹੋਵੇ ਕਿਤੇ,
ਆਓ ਆਪੇ ਨੂੰ ਜ਼ਰਾ ਪੜਚੋਲੀ ਏ।

ਕੈਸਾ ਇਹ ਬਿਰਹਾ ਹੈ ਕੈਸਾ ਮਿਲਨ ਹੈ,
ਬੰਦ ਜ਼ੁਬਾਂ ਪਰ ਅੰਦਰੋ ਹੀ ਵਿਸ਼ ਘੋਲੀਏ।

ਸਜਦੇ ਵਿਚ ਝੁਕਿਆ ਰਹੋ ਅਮਰੀਕ ਤੂੰ,
ਖੈਰ ਪੈ ਜਾਣੀ ਕਦੇ ਤਾਂ ਝੋਲੀਏ!



# ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

ਗੁਰੂ ਪ੍ਰਤਾਪ ਆਪ ਥਾਪ ਦਿੱਤਾ ਇਹਨਾਂ ਤਾਈਂ,
ਮੁੱਕਾ ਸੰਤਾਪ ਸਾਡਾ ਬਿਰਹਾ ਬੁਖਾਰ ਦਾ।
ਸੀਨੇ ਵਿਚ ਲੱਗਾ ਫੱਟ ਘੱਟ ਕੀਤਾ ਝੱਟ ਪੱਟ,
ਚਿਹਰੇ ਲੱਟ ਲੱਟ ਤੱਕ ਚਿਹਰਾ ਦਿਲਦਾਰ ਦਾ।
ਦੂਰ ਦੂਰ ਤੀਕ ਜਾਂ ਹਜ਼ੂਰ ਦਾ ਜ਼ਹੂਰ ਹੋਇਆ,
ਨੂਰੋ ਨੂਰ ਹੋਇਆ ਤੱਕ ਭਾਣਾਂ ਕਰਤਾਰ ਦਾ।
ਮੁੱਢ ਦੀ ਏ ਰੀਤ ਪ੍ਰੀਤ ਨਾਲ ਠੰਢਾ ਸੀਤ ਕਰੇ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਰਿੱਧ ਸਿੱਧ ਸੰਗ ਸੁਮਰਿਧ ਕੀਤਾ ਇਸ ਬਿਧ,
ਬਖਸ਼ ਗਿਆਨ ਮੈਲ ਮਨਾਂ ਦੀ ਉਤਾਰਦਾ।
ਉਸਰੇ ਜਾਂ ਮਹਿਲ ਚਹਿਲ ਪਹਿਲ ਹੋਈ ਗੈਲ ਗੈਲ,
ਸਹਿਲ ਸਹਿਲ ਵੇਖੋ ਰੂਪ ਜਗਦਾ ਨਿਖਾਰਦਾ।
ਕੰਦਰਾਂ ਜਹੇ ਅੰਦਰਾਂ ਨੂੰ ਮੰਦਰਾਂ ਦਾ ਰੂਪ ਦਿੱਤਾ,
ਉਸਰਿਆਂ ਢਾ ਢਾ ਫੇਰ ਨਵੇਂ ਹੈ ਉਸਾਰਦਾ।
ਏਥੇ ਓਥੇ, ਜਿੱਥੇ ਕਿੱਥੇ ਵਿੱਥੇ ਖੂੰਜੇ ਲਭ ਲਭ,
ਡਿੱਗੇ ਢੱਠੇ ਤੇਜ਼ ਮੱਠੇ ਸਭ ਨੂੰ ਨਿਖਾਰਦਾ।
ਉਹਦੇ ਅਹਿਸਾਨਾਂ ਵਾਲਾ ਦਈਏ ਇਵਜ਼ਾਨਾ ਕਿਵੇਂ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਕੋਝਿਆ ਕਸੂਤਿਆਂ ਤੇ ਵਿੰਗਿਆਂ ਤਰੇਢਿਆਂ ਨੂੰ,
ਡਿੱਗਿਆਂ ਤੇ ਢਠਿਆਂ ਨੂੰ ਪਕੜ ਉਭਾਰਦਾ।
ਦਾਦੇ ਪੜਦਾਦੇ ਲਗੜ ਦਾਦੇ ਰਾਗ ਜਾਣਦੇ ਨਾ,
ਉਹਨਾਂ ਤਾਨ ਸੈਣ ਦੇ ਬਰਾਬਰ ਖਲਾਰਦਾ।

ਐਰੇ ਗ਼ੈਰੇ ਨੱਥੂ ਖ਼ੈਰੇ ਖੇਤਾਂ ਤੇ ਜਾਂ ਲਾਏ ਪਹਿਰੇ,
ਠਹਿਰੇ ਨ ਅਗੇਰੇ ਦਮ ਕੋਈ ਵੀ ਨ ਮਾਰਦਾ।
ਛੇੜੇ ਜਾਂ ਸੰਗੀਤ ਝੀਤ ਖੁਲ੍ਹਦੀ ਪ੍ਰੀਤ ਵਾਲੀ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਕਿਹੜੀ ਕਿਹੜੀ ਸਿਫ਼ਤ ਕਰਾਂ, ਕਿਹੜੇ ਕਿਹੜੇ ਗੁਣ ਗਿਣਾਂ,
ਆਉਂਦਾ ਨਹੀਂ ਅੰਤ ਓਸ ਗੁਣਾਂ ਦੇ ਭੰਡਾਰ ਦਾ।
ਸਾਡੇ ਸੁਖਾਂ ਲਈ ਹੁਣ ਆਪ ਦੁੱਖ ਝੱਲ ਰਿਹੈ,
ਚੁੱਪ ਚੁੱਪ ਰਹਿੰਦੇ ਮੁਖੋਂ ਕੁਝ ਨਹੀਂ ਉਚਾਰਦਾ।
ਆਪਣੀ ਰਜ਼ਾ ਦੇ ਵਿਚ ਰਾਜੀ ਰਹੇ ਜਮ ਜਮ,
ਮਿਲੇ ਸ਼ਰਫ਼ ਸਦਾ ਸਾਨੂੰ ਉਸ ਦੇ ਦੀਦਾਰ ਦਾ,
ਦੱਸ ਅਮਰੀਕ ਠੀਕ ਠੀਕ ਨਹੀਂ ਗੱਲ ਮੇਰੀ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਬੀਤੇ ਨੇ ਪੰਜਾਹ ਵਰ੍ਹੇ ਕੰਮ ਕੀਤੇ ਬੜੇ ਬੜੇ,
ਰੀਤੇ ਭਾਂਡੇ ਭਰੇ ਭਰੇ ਸਭ ਨੂੰ ਪਿਆਰ ਦਾ।
ਕੰਗਲਿਆਂ ਰੰਗਲਿਆਂ ਬੰਗਲੀਂ ਹੈ ਵਾਸ ਕੀਤਾ,
ਜੰਗਲੀ ਵਸੰਦਿਆਂ ਨੂੰ ਮਹਿਲਾਂ 'ਚ ਖਲਾਰਦਾ।
ਦੂਈ ਤੇ ਦਵੈਤ ਦੀ ਹਮੈਤ ਤੋਂ ਕੁਰਹਿਤ ਕੀਤੀ,
ਹੋਈਏ ਇਨੈਤ ਸਾਡੀ ਵਿਗੜੀ ਸਵਾਰਦਾ।
ਪਤਿਤ ਪੁਨੀਤ ਕਰੇ ਦੋਖੀਆਂ ਤੇ ਜੀਤ ਕਰੇ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।



# ਗੁਰ ਜਗਜੀਤ ਦੀ ਲੈ ਹੈ

ਮੇਰੇ ਗੀਤਾਂ ਦੀ ਹਰ ਧੁਨ ਵਿਚ ਗੁਰੂ ਜਗਜੀਤ ਦੀ ਲੈ ਹੈ।
ਜੋ ਮਸਤੀ ਵਿਚ ਸਦਾ ਰਖਦੀ, ਉਹਦੇ ਨੈਣਾਂ 'ਚ ਉਹ ਮੈ ਹੈ।

ਹੈ ਚੁੰਬਕ ਵਾਂਗ ਖਿੱਚ ਲੈਂਦੀ, ਨਜ਼ਰ ਉਸ ਦੀ 'ਚ ਹੈ ਜਾਦੂ,
ਇਹ ਸਿਰ ਚੜ੍ਹ ਬੋਲਦੇ ਓਦੋਂ ਜਦੋਂ ਚੜ੍ਹਦਾ ਕੋਈ ਢੈ ਹੈ।

ਹਜ਼ਾਰਾਂ, ਲੱਖਾਂ ਐਸੇ ਨੇ ਜੋ ਸੁਣ ਕੇ ਬੋਲ ਖੰਡ ਵਰਗੇ,
ਜੋ ਚੱਖਦੇ ਨੇ ਉਹ ਨੱਚਦੇ ਨੇ ਵੰਞਾਇਆ ਜਗਤ ਦਾ ਭੈ ਹੈ।

ਸੁਰੀਲੀ ਤਾਣ-ਸੁਣ ਪੰਛੀ ਵੀ ਉੱਡਣਾਂ ਭੁੱਲ ਜਾਂਦੇ ਨੇ,
ਇਹਨਾਂ ਨੇ ਖਾ ਲਈ ਜੀਕਰ ਨਸ਼ੇ ਵਾਲੀ ਕੋਈ ਸ਼ੈ ਹੈ।

ਜੇ ਉਸਦੇ ਕੋਲ ਬਹਿ ਜਾਈਏ, ਫਿਕਰ ਉਡਦੇ ਹਵਾ ਬਣ ਕੇ,
ਕਿ ਜੀਵਨ ਮੁਕਤ ਕਰ ਦੇਵਨ ਦੀ ਗੱਲ ਹੁਣ ਹੋ ਗਈ ਤੈ ਹੈ।

ਝਮੇਲੇ ਛਡ ਛੁਡਾ ਸਾਰੇ ਮੈਂ ਉਸਦੇ ਦੁਆਰਾ ਆਇਆ ਹਾਂ,
ਉਹ ਕਰ ਦੇਵੇਗਾ ਮੈਨੂੰ ਪਾਰ ਕਿਤਨੀ ਵੀ ਚੜ੍ਹੀ ਨੈ ਹੈ।

ਹੈ ਐਸੀ ਸ਼ਕਤੀ ਦਾ ਮਾਲਕ ਕਿ ਜਿਸ ਦੀ ਹੱਦ ਨਹੀਂ ਕੋਈ,
ਉਹ ਹਰ ਔਕੜ ਨੂੰ ਕਾਬੂ ਕਰਕੇ ਪਾ ਲੈਂਦਾ ਸਦਾ ਜੈ ਹੈ।



# ਐਸਾ ਹੈ ਸਤਿਗੁਰ ਮੇਰਾ

ਐਸਾ ਹੈ ਸਤਿਗੁਰ ਮੇਰਾ,
ਜੋ ਮਾਨ ਕਰੇ ਨਿਰਮਾਣਾਂ ਦਾ,
ਅਤੇ ਕਰਦੈ ਦੂਰ ਹਨੇਰਾ।

ਬਿਨ ਪੁੱਛਿਆਂ ਦੁਖੜੇ ਹਰਦਾ,
ਬਿਨ ਬਦਲੋਂ ਸਭ ਤੇ ਵਰ੍ਹਦਾ,
ਰਾਤਾਂ ਵਿਚ ਕਰੇ ਸਵੇਰਾ।

ਉਹ ਬਖਸ਼ੇ ਅਤੀ ਗੁਨਾਹੀਆਂ,
ਕਟ ਦੇਵੇ ਸਾਰੀਆਂ ਫਾਹੀਆਂ,
ਕਰੇ ਸ਼ਾਂਤ ਉਹ ਚਾਰ ਚੁਫੇਰਾ।

ਹਰ ਦਰਦ ਦਾ ਦੇਂਦਾ ਦਾਰੂ,
ਹਰ ਸੰਕਟ ਤੇ ਹੈ ਭਾਰੂ,
ਮੰਦਿਆਂ ਨੂੰ ਕਰੇ ਚੰਗੇਰਾ।

ਜਿਸ ਪੱਲਾ ਉਸ ਦਾ ਫੜਿਆ,
ਉਹਨੂੰ ਨਸ਼ਾ ਅਗੰਮੀ ਚੜ੍ਹਿਆ,
ਮੁਕ ਜਾਂਦਾ ਪੰਧ ਲੰਮੇਰਾ।

ਸਾਂਝਾ ਉਹ ਸਭ ਦਾ ਸਾਈਂ,
ਅਤੇ ਰਾਖਾ ਸਭਨੀ ਥਾਈਂ,
ਮੈਂ ਵੇਖਿਆ ਪਰਖ ਬਥੇਰਾ।

ਮੈਂ ਅਸਲੋਂ ਉਸ ਦਾ ਹੋਇਆ,
ਮਨ-ਮਾਲਾ ਵਿਚ ਪਰੋਇਆ,
ਉਸ ਬਖ਼ਸ਼ਿਆ ਮਾਨ ਵਧੇਰਾ।

ਅਮਰੀਕ ਦਾ ਆਪ ਸਹਾਰਾ,
ਕਰ ਦੇ ਗਾ ਪਾਰ ਉਤਾਰਾ,
ਰਹਿੰਦਾ ਏ ਸਾਹਵੇਂ ਚਿਹਰਾ।



# ਸਤਿਗੁਰ ਸਭ ਦੀ ਕਰੇ ਸੰਭਾਲ

ਸਤਿਗੁਰ ਸਭ ਦੀ ਕਰੇ ਸੰਭਾਲ।
ਕੱਟ ਦੇਂਦਾ ਏ ਆਲ ਜੰਜਾਲ।

ਸੱਕੇ ਮਾਪੇ ਕਰ ਨਹੀਂ ਸਕਦੇ,
ਜੀਕਰ ਕਰਦੈ ਉਹ ਪ੍ਰਿਤ ਪਾਲ।

ਹਰ ਔਕੜ ਹਰ ਸੰਕਟ ਤਾਈਂ,
ਪਲਾਂ ਦੇ ਵਿਚ ਹੀ ਦੇਂਦੈ ਟਾਲ।

ਮਿੱਠੜੇ ਮਿੱਠੜੇ ਬੋਲ ਸੁਨਾਂਦੈ,
ਬੜੀ ਸੁਰੀਲੀ ਹੈ ਸੁਰ-ਤਾਲ।

ਦੁਖੀਆਂ ਨੂੰ ਘਰ ਘਰ ਜਾ ਪੁੱਛਦੈ,
ਤੁਸਾਂ ਦਾ ਕੈਸੈ ਹਾਲ ਤੇ ਚਾਲ।

ਉਸ ਦੇ ਤੁੱਲ ਹੈ ਦੱਸੋ ਕਿਹੜਾ,
ਅਪਣੀ ਹੈ ਉਹ ਆਪ ਮਿਸਾਲ।

ਕੌਣ ਹੈ ਜਿਹੜਾ ਸਰਨੀ ਆਕੇ,
ਹੋਇਆ ਨਹੀਂ ਨਿਹਾਲ ਨਿਹਾਲ।

ਨਿੱਘਰੇ ਅਤੇ ਨਿਥਾਂਵਿਆਂ ਤਾਈਂ,
ਕਰ ਦੇਂਦਾ ਏ ਮਾਲਾ ਮਾਲ।

ਤੂੰ ਵੀ ਉੱਠ ਅਮਰੀਕ ਪਿਆਰੇ,
ਤੁਰ ਜਾ ਓਥੇ ਭਰ ਲੈ ਥਾਲ।



# ਦੇਵੋ ਨੀ ਦੇਵੋ ਮੈਨੂੰ ਰਜ ਕੇ ਵਧਾਈ ਅਜ

ਦੇਵੋ ਨੀ ਦੇਵੋ ਮੈਨੂੰ ਰੱਜ ਕੇ ਵਧਾਈ ਅਜ ਗੁਰ ਜਗਜੀਤ ਮਿਲੇ,
ਚਿਰਾਂ ਦੀਆਂ ਸਭੇ ਆਸਾਂ ਪੂਰੀਆਂ ਨੇ ਹੋਈਆਂ ਅੱਜ,
ਮਨ ਦੇ ਕਮਲ ਖਿਲੇ,
ਸੁਖਾਂ ਦਿਆਂ ਸਾਗਰਾਂ 'ਚ ਟੁਭੀਆਂ ਮੈਂ ਲਾਈਆਂ ਅਜ,
ਮੁੱਕੇ ਸਭ ਸ਼ਿਕਵੇ ਗਿਲੇ,
ਪਿਛਲਿਆਂ ਜਨਮਾਂ ਦੇ ਕੀਤੇ ਹੋਏ ਕਰਮਾਂ ਦੇ,
ਮਿਲੇ ਸਾਨੂੰ ਅਜ ਨੇ ਸਿਲੇ।

ਉਹਦੇ ਕੋਲ ਬਹਿ ਕੇ ਅਸੀਂ ਬਣੇ ਵੱਡ ਭਾਗੇ ਅਜ,
ਮੰਦ-ਭਾਗ ਲੱਗੇ ਨੇ ਥਿਲੇ,
ਓਸ ਦੇ ਦੀਦਾਰ ਲਈ ਅਸਾਂ ਅਜ ਤੀਕ ਦੱਸੋ,
ਕਿਹੜੇ ਕਿਹੜੇ ਝੱਲੇ ਨਹੀਂ ਗਿਲੇ,
ਕੋਈ ਦੁੱਖ ਸਾਡੇ ਤਕ ਹੁਣ ਪੁੱਜ ਸਕਦਾ ਨਹੀਂ,
ਬੈਠੇ ਅਸੀਂ ਸੁਖਾਂ ਦੇ ਕਿਲੇ,
ਮਿਹਰ ਦੀਆਂ ਨਜ਼ਰਾਂ ਦੇ ਨਾਲ ਸਾਡੇ ਹਿਜਰਾਂ ਦੇ,
ਸਾਰੇ ਹੀ ਲੰਗਾਰ ਨੇ ਸਿਲ।



# ਸਾਹਿਬ ਮੇਰਾ

ਦੀਨ ਦਇਆਲ ਹੈ ਸਾਹਿਬ ਮੇਰਾ,
ਕਰਦੈ ਮੇਰਾ ਮਾਨ ਬਥੇਰਾ।

ਮੈਂ ਤਾਂ ਹਾਂ ਇਕ ਮਛਲੀ ਜੇਹਾ,
ਉਹ ਸਾਗਰ ਹੈ ਬਹੁਤ ਡੂੰਘੇਰਾ।

ਸੂਰਜ ਉਹ ਚਾਨਣ ਦਾ ਸੋਮਾ,
ਮੇਰੇ ਅੰਦਰ ਘੁਪ ਹਨੇਰਾ।

ਰੇਤ ਦਾ ਕਿਨਕਾ ਹਾ ਮਾਮੂਲੀ,
ਉਹ ਪਰਬਤ ਹੈ ਬਹੁਤ ਉਚੇਰਾ।

ਮੈਂ ਹਾਂ ਅੰਦਰੋਂ ਬਾਹਰੋਂ ਕਾਲਾ,
ਉਹਦਾ ਸਾਫ਼ ਸ਼ਫਾਫ਼ ਹੈ ਚਿਹਰਾ।

ਨੁਕਸ ਮੇਰੇ ਵਿੱਚ ਹਦੋਂ ਬਾਹਰੇ,
ਉਹ ਅਖਵਾਂਦੈਂ ਗੁਣੀ ਗਹੇਰਾ।

ਗੁਣ-ਹੀਣਾਂ ਹਾਂ ਔਗੁਣ ਭਰਿਆ,
ਉਸ ਤੋਂ ਕੋਈ ਵੀ ਨਹੀਂ ਚੰਗੇਰਾ।

ਚੌੜੈ ਹਿਰਦਾ ਵੱਧ ਆਕਾਸ਼ੋਂ,
ਸੋਚ ਮੇਰੀ ਦਾ ਘੇਰ ਛੁਟੇਰਾ।

ਭੇਤ ਅਜੇ ਤਕ ਪਾ ਨਹੀਂ ਸਕਿਆ,
ਹੋਇਆ ਏ ਅਮਰੀਕ ਵਡੇਰਾ।



## ਸਦ ਬਲਿਹਾਰੀ

ਗੁਰ ਜਗਜੀਤ ਮੈਂ ਸਦ ਬਲਿਹਾਰੀ।
ਫਿਰ ਫਿਰ ਆਇਆ ਸਰਨ ਤਿਹਾਰੀ।

ਸਹਿਜ ਅਨੰਦ ਹੋਇਆ ਗੁਰ ਪਾਇਆ,
ਮੁੱਕੀ ਸਾਰੀ ਖੱਜਲ ਖੁਆਰੀ।

ਸਫ਼ਲ ਜਨਮ ਉਸ ਜਨ ਦਾ ਜਾਣੋ,
ਕੀਤੀ ਜਿਸ ਫਰਮਾ-ਬਰਦਾਰੀ।

ਰੋਮ ਰੋਮ ਵਿਚ ਰਚਿਆ ਜਿਸਦੇ,
ਕੱਟੀ ਜਾਂਦੀ ਹਰ ਬੀਮਾਰੀ,

ਸਹਿਲਾ ਹੋਇਆ ਜਗ ਤੇ ਜੀਣਾਂ,
ਨ ਕੋਈ ਉਲਝਨ ਨ ਦੁਸ਼ਵਾਰੀ।

ਘੁਮਣ ਘੇਰੀਂ ਘਿਰੀ ਸੀ ਨਈਆ,
ਖੇਵਟ ਬਣ ਕੇ ਪਾਰ ਉਤਾਰੀ।

ਸ਼ਾਂਤ ਹੋਇਆ ਮਨ ਮੁੱਕੀ ਚਿੰਤਾ,
ਕਾਹਦੀ ਰਹਿ ਗਈ ਹੁਣ ਬੇਜ਼ਾਰੀ।

ਨਰਕ ਦਾ ਡਰ ਨ ਮੁਰਗੀ ਇਛਿਆ,
ਦਰਸ਼ਨ ਐਸੀ ਦਸ਼ਾ ਸੁਆਰੀ।

ਗਦ ਗਦ ਹੋ ਅਮਰੀਕ ਹੈ ਫਿਰਦਾ,
ਗਲਵਕੜੀ ਪਾ ਹਿਕੜੀ ਠਾਰੀ।





"ਮੇਰੇ ਮੁਰਸ਼ਦ ਦਾ ਨੂਰੀ ਚਿਹਰਾ ਜਦੋਂ ਵੀ ਮੇਰੇ ਸਾਹਮਣੇ ਆਉਂਦਾ ਹੈ ਤਾਂ ਸ਼ਬਦ ਗੀਤ ਬਣਕੇ ਆਪਣੇ ਆਪ ਜੁੜਦੇ ਜਾਂਦੇ ਹਨ। ਢਾਈ ਸੌ ਤੋਂ ਵੀ ਵੱਧ ਗੀਤ ਉਸਦੀ ਸਿਫ਼ਤ ਵਿੱਚ ਲਿਖ ਕੇ ਜਦੋਂ ਮੈਂ ਧਿਆਨ ਮਾਰਦਾ ਹਾਂ ਤਾਂ ਉਸਦੀ ਸਿਫ਼ਤ ਮੈਨੂੰ ਬਹੁਤ ਅਧੂਰੀ ਰਹਿ ਗਈ ਜਾਪਦੀ ਹੈ। ਸਮੁੰਦਰ ਦੀ ਗਹਿਰਾਈ ਕੀ ਭਲਾ ਮਾਪੀ ਜਾ ਸਕਦੀ ਹੈ ? ਆਕਾਸ਼ ਦੇ ਤਾਰੇ ਕਿਵੇਂ ਗਿਣੇ ਜਾ ਸਕਦੇ ਨੇ ?

ਰੱਬ ਕਰੇ ਮੈਂ ਉਸਦੀ ਸਿਫ਼ਤ ਕਰਦਾ ਤੇ ਗੀਤ ਲਿਖਦਾ ਹੀ ਆਖਰੀ ਸੁਆਸ ਲਵਾਂ।

ਇਹ ਨਿਗੂਣੀ ਕੋਸ਼ਿਸ਼ ਉਸਦੇ ਪੰਜਾਹ ਸਾਲਾ ਹਲੀਮੀ-ਰਾਜ ਨੂੰ ਸਮਰਪਤ ਹੈ।"

**ਮਾਸਟਰ ਅਮਰੀਕ ਸਿੰਘ**

ਇਹ ਤਨ ਮੇਰਾ ਚਸ਼ਮਾ ਹੋਵੇ ਮੈਂ ਮੁਰਸ਼ਦ ਵੇਖ ਨ ਰੱਜਾ ਹੂ
ਲੂੰ ਲੂੰ ਮੁਢ ਲੱਖ ਲੱਖ ਚਸ਼ਮਾ ਮੈਂ ਇੱਕ ਖੋਲ੍ਹਾਂ ਇਕ ਕੱਜਾਂ ਹੂ
ਇਤਨੇ ਡਿਠਿਆਂ ਮੈਂ ਕੂੰ ਸਬਰ ਨ ਆਵੇ ਹੋਰ ਕਿਤੇ ਵੱਲ ਭੱਜਾਂ ਹੂ
ਮੁਰਸ਼ਦ ਦਾ ਦੀਦਾਰ ਵੇ ਬਾਹੂ ਮੈਂ ਕੂੰ ਲੱਖ ਕਰੋੜਾਂ ਹੱਜਾਂ ਹੂ

**ਸੁਲਤਾਨ ਬਾਹੂ**



**UDAAN PUBLICATIONS, INDIA**
**MANSA**-151505 (PUNJAB)
Phone : +91-1652-233087


ISBN 81-89869-77-9
9788189869779
Rs. 150/-